ਸ੍ਰੀ ਮਾਨ ਭਾਈ ਮਨੀ ਸਿੰਘ ਜੀ ਵਾਲਾ

ਸਭ ਤੋਂ ਵੱਡਾ, ਅਸਲੀ ਤੇ ਪੁਰਾਤਨ ਗ੍ਰੰਥ

# ਗੁਰ ਸ਼ਬਦ ਸਿੱਧੀ

ਅਰਥਾਤ

## ਸ਼ਰਧਾ ਪੂਰਨ ਤਥਾ ਸੰਕਟ ਮੋਚਨ



ਸੰਗ੍ਰਹਿ ਕਰਤਾ

ਸੋਢੀ ਤੇਜਾ ਸਿੰਘ

੧ੳ ਸਤਿਗੁਰ ਪ੍ਰਸਾਦਿ।।

ਸਭ ਤੋਂ ਵੱਡਾ
ਅਸਲੀ ਤੇ ਪੁਰਾਤਨ ਗ੍ਰੰਥ
ਸ੍ਰੀ ਮਾਨ ਭਾਈ ਮਨੀ ਸਿੰਘ ਜੀ ਵਾਲਾ

## ਗੁਰ ਸ਼ਬਦ ਸਿੱਧੀ

ਅਰਥਾਤ

# ਸ਼ਰਧਾ ਪੂਰਨ ਗ੍ਰੰਥ

ਜਿਸ ਵਿੱਚ
ਜਪੁ ਜੀ ਸਾਹਿਬ ਦੀ ਹਰ ਇਕ ਪਉੜੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
੨੦੧ ਉੱਤਮ ਸ਼ਬਦਾਂ ਦੇ ਪਾਠ ਤੇ ਫਲਾਦੇਸ਼ ਹਨ।

ਸੰਸੋਧਿਕ - ਗਜਾਨੀ ਮਹਿੰਦਰ ਸਿੰਘ 'ਟ

ਸੰਗ੍ਰਹਿ ਕਰਤਾ -
**ਸੋਢੀ ਤੇਜਾ ਸਿੰਘ ਜੀ**





ਪ੍ਰਕਾਸ਼ਕ :-
**ਭਾ: ਚਤਰ ਸਿੰਘ ਜੀਵਨ ਸਿੰਘ**
ਅੰਮ੍ਰਿਤਸਰ

Digitally signed by PrabhjotSingh
DN: cn=PrabhjotSingh, o, ou=pjs @ sikhsangat forums, email=prabh.singh@gmail.com, c=GB
Date: 2010.01.21 16:50:04 Z

# ਇਸ ਨੂੰ ਕਿਵੇਂ ਪੜ੍ਹੀਏ ?

ਸੂਰਜ, ਚੰਦ, ਤਾਰੇ, ਦਿਨ, ਰਾਤ, ਹਨ੍ਹੇਰਾ, ਪੱਖ, ਗਰਮੀ, ਸਰਦੀ ਆਦਿਕ ਰੁੱਤਾਂ ਸਭ ਕੁਝ ਨਿਯਮ ਨਾਲ ਹੀ ਚਲ ਕੇ ਸ਼ੋਭਾ ਪਾਉਂਦੇ ਹਨ। ਪੁਰਸ਼ ਦਾ ਕੰਮ ਕਾਜ, ਖਾਣਾ, ਪੀਣਾ, ਸੌਣਾ, ਜਾਗਣਾ ਆਦਿਕ ਵੀ ਜੇ ਨਿਯਮ ਵਿਚ ਹੀ ਹੋਵੇ ਤਾਂ ਲਾਭਵੰਦਾ ਹੁੰਦਾ ਹੈ, ਨਹੀਂ ਤਾਂ ਖੱਪਣ ਖਪਾਣ ਹੀ ਹੁੰਦਾ ਹੈ। ਇਸ ਤਰ੍ਹਾਂ ਪਾਠ ਪੂਜਾ, ਭਗਤੀ ਆਦਿਕ ਵੀ ਨਿਯਮ ਨਾਲ ਹੀ ਕੀਤਾ ਜਾਵੇ ਤਾਂ ਪ੍ਰਵਾਨ ਹੁੰਦਾ ਹੈ। ਨਹੀਂ ਤਾਂ "ਜੁਗਤਿ ਵਿਹੂਣਾ ਵਿਕਹੁ ਜਾਇ।" (ਜੁਗਤਿ ਤੋਂ ਬਿਨਾਂ ਵਿਕਹੁ ਬੇਅਰਥ ਜਾਂਦਾ ਹੈ) ਵਾਲੀ ਗੱਲ ਹੁੰਦੀ ਹੈ। ਇਸ ਕਰਕੇ ਇਸ ਗ੍ਰੰਥ ਵਿਚ ਜਿਹੜੇ ਸ਼ਬਦਾਂ ਦੇ ਪਾਠ ਦਾ ਫਲ ਦਸਿਆ ਗਿਆ ਹੈ, ਉਹ ਤਦ ਹੀ ਸਫਲਤਾ ਨੂੰ ਪ੍ਰਾਪਤ ਕਰ ਸਕਦੇ ਹਨ ਜੇਕਰ ਪਾਠ ਨੂੰ ਵਿੱਧੀ ਪੂਰਬਕ ਕੀਤਾ ਜਾਵੇ। ਆਪਣੀ ਮਨੋਂ ਕਾਮਨਾਂ ਦੀ ਪੂਰਤੀ ਵਾਸਤੇ ਕਿਸ ਸ਼ਬਦ ਦਾ ਪਾਠ, ਵਿੱਧੀ ਅਤੇ ਹੋਰ ਸਬੰਧਤ ਨਿਯਮ ਹੇਠ ਲਿਖੇ ਅਨੁਸਾਰ ਹੋਣੇ ਚਾਹੀਦੇ ਹਨ-

੧. ਅਕਾਲ ਪੁਰਖ ਵਾਹਿਗੁਰੂ, ਗੁਰੂ ਸਾਹਿਬ ਦਸਾਂ ਪਾਤਿਸ਼ਾਹੀਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਉਤੇ ਪੂਰਨ ਸ਼ਰਧਾ ਅਤੇ ਭਰੋਸਾ ਰੱਖਣਾ।

੨. ਪੰਜ ਬਾਣੀਆਂ ਦੇ ਪਾਠ ਨੇਮ ਅਤੇ ਰਹਿਤ ਬਹਿਤ ਦੇ ਧਾਰਨੀ ਹੋਣਾ।

੩. ਦਸਾਂ ਨੌਂਹਾਂ ਦੀ ਕਿਰਤ ਵਿਰਤ ਕਰਕੇ ਆਪਣਾ ਅਤੇ ਬਾਲ ਬੱਚੇ ਦਾ ਨਿਰਬਾਹ ਕਰਨ ਵਾਲਾ ਤੇ ਦਸਵੰਧ ਦੇਣ ਵਾਲਾ ਹੋਵੇ।

੪. ਕਿਸੇ ਉੱਤੇ ਜ਼ੋਰ ਜ਼ੁਲਮ ਕਰਕੇ ਆਪਣੇ ਭਲੇ ਵਾਸਤੇ ਉਸ ਨੂੰ ਦੁਖੀ ਕਰਕੇ ਬਦਅਸੀਸਾਂ ਨਾ ਲੈਣ।

੫. ਸ਼ਬਦ ਸਿੱਧੀ ਕਿਸੇ ਦੀ ਬੁਰਿਆਈ ਵਾਸਤੇ ਨਾ ਕਰਨੀ।

੬. ਜਦ ਸ਼ਬਦ ਦਾ ਪਾਠ ਕੀਤਾ ਜਾਵੇ ਉਹ ਲਗਾਤਾਰ ਇਕ ਨਿਯਤ ਸਮੇਂ ਅਤੇ ਅਸਥਾਨ ਉੱਤੇ ਹੀ ਹੋਵੇ। ਥਾਂ ਥਾਂ ਪਰ ਚਲੀਹਾ ਨਹੀਂ ਹੋ ਸਕਦਾ।

੭. ਪਾਠ ਵਾਸਤੇ ਜਗ੍ਹਾ ਇਕਾਂਤ ਸਾਫ ਤੇ ਸਵੱਛ ਹੋਵੇ। ਪਾਠ ਦੇ ਨਿਯਤ ਦਿਨਾਂ ਵਿਚ ਕਿਸੇ ਮਾੜੇ ਪਾਸੇ ਖਿਆਲ ਨਹੀਂ ਜਾਣ ਚਾਹੀਦਾ ਤੇ ਇੰਦਰਿਆਂ ਨੂੰ ਵੱਸ ਵਿਚ ਰੱਖਣਾ ਚਾਹੀਦਾ ਹੈ।

੮. ਪਾਠ ਸਮੇਂ ਸਰੀਰ ਅਤੇ ਕੱਪੜਿਆਂ ਕਰਕੇ ਸਾਫ ਹੋਵੇ ਤੇ ਸੁਚੇਤ ਹੋ ਕੇ ਪਾਠ ਕਰੇ, ਪਿਸ਼ਾਬ ਕਰਕੇ ਹੱਥ ਪਾਣੀ ਨਾਲ ਚੰਗੀ ਤਰ੍ਹਾਂ ਧੋ ਕੇ ਸ਼ੁੱਧ ਹੋਵੇ।

੯. ਪਾਠ ਸਮੇਂ ਧੂਫ ਧੁਖਾ ਕੇ ਪਾਸ ਪਾਣੀ ਦੀ ਗੜਵੀ ਗਲਾਸ ਜਾਂ ਕੋਈ ਹੋਰ ਬਰਤਨ ਰੱਖਣਾ ਅਤੇ ਹੱਥ ਵਿਚ ਪਾਠ ਦੀ ਗਿਣਤੀ ਵਾਸਤੇ ੧੦੧ ਮਣਕੇ ਵਾਲੀ ਉੱਨ ਜਾਂ ਲੋਹੇ ਦੀ ਮਾਲਾ ਰੱਖਣੀ। ਇਸ ਮਾਲਾ ਨੂੰ ਪਾਠ ਕਰਨ ਤੋਂ ਪਹਿਲਾ ਪਵਿੱਤ੍ਰ ਜਲ ਨਾਲ ਧੋ ਲੈਣਾ ਅਤੇ ਭੋਗ ਉਪਰੰਤ ਮੱਥਾ ਟੇਕ ਕੇ ਅਰਦਾਸ ਕਰਕੇ ਕਿਸੇ ਚੰਗੇ ਸਾਫ ਕੱਪੜੇ ਜਾਂ ਗੁੱਥੀ ਆਦਿਕ ਵਿਚ ਪਾ ਕੇ ਰੱਖਣਾ।

੧੦. ਪਾਠ ਕਿਸ ਵੇਲੇ ਕਰਨੇ ਹਨ? ਕਿਸ ਪਾਸੇ ਮੂੰਹ ਕਰਕੇ ਕਰਨੇ ਹਨ? ਇਹ ਲਗ ਪਗ ਸਾਰੇ ਸ਼ਬਦਾਂ ਦੇ ਮਹਾਤਮ ਵਿਚ ਲਿਖਿਆ ਹੀ ਹੋਇਆ ਹੈ, ਪਰ ਜਿਥੇ ਕੁਛ ਨਹੀਂ ਲਿਖਿਆ, ਉਥੇ ਇਉਂ ਸਮਝ ਲੈਣਾ ਕਿ ਪਾਠ ਅੰਮ੍ਰਿਤ ਵੇਲੇ ਕਰਨਾ ਹੈ ਅਤੇ ਮੂੰਹ ਚੜ੍ਹਦੇ ਪਾਸੇ ਰੱਖਣਾ ਹੈ।

੧੧. ਸ਼ਬਦ ਦਾ ਪਾਠ ਆਰੰਭ ਕਰਨ ਤੋਂ ਪਹਿਲਾ ਗੁਰੂ ਸਾਹਿਬ ਅੱਗੇ ਅਰਦਾਸ ਕਰਕੇ ਪਾਠ ਮੰਤਵ ਦਸ ਕੇ ਉਸ ਦੀ ਸਫਲਤਾ ਵਾਸਤੇ ਬੇਨਤੀ ਕਰਨੀ।

'ਰਤਨ'

# ਪ੍ਰਕਰਣਾਂ ਦਾ ਵੇਰਵਾ

ੴ ਸਤਿਗੁਰ ਪ੍ਰਸਾਦਿ॥

# ਸ਼ਰਧਾ ਪੂਰਨ ਸ਼ਬਦਾਂ ਦਾ ਤਤਕਰਾ

ਪਹਿਲੇ ਪ੍ਰਕਰਣ ਵਿਚ ਜਪੁ ਜੀ ਸਾਹਿਬ ਦੀਆਂ ਪਉੜੀਆਂ ਦੇ ਨੰਬਰ ਵੱਖ ਵੱਖ ਮਨੋਂ ਕਾਮਨਾਵਾਂ ਦੇ ਸਿਰਲੇਖਾਂ ਅੱਗੇ ਲਿਖੇ ਗਏ ਹਨ ਅਤੇ ਦੂਜੇ ਪ੍ਰਕਰਣ ਤੋਂ ਵੱਖ ਵੱਖ ਕਾਮਨਾਵਾਂ ਦੇ ਸਿਰਲੇਖਾਂ ਅੱਗੇ ਸ਼ਬਦਾਂ ਦੇ ਨੰਬਰ ਹਨ। ਜਿਸ ਮਨੋਰਥ ਵਾਸਤੇ ਕੋਈ ਪਉੜੀ ਜਾਂ ਸ਼ਬਦ ਲੱਭਣਾ ਹੋਵੇ ਉਹ ਇਸ ਤਤਕਰੇ ਵਿਚੋਂ ਵੇਖਿਆ ਜਾ ਸਕਦਾ ਹੈ।

## ਪ੍ਰਕਰਣ ਪਹਿਲਾ

## ਪ੍ਰਕਰਣ ਦੂਜੇ ਤੋਂ

ਹਰ ਪ੍ਰਕਾਰ ਦੀਆਂ ਪੁਸਤਕਾਂ ਮੰਗਵਾਉਣ ਦਾ ਪਤਾ-

**ਭਾਈ ਚਤਰ ਸਿੰਘ ਜੀਵਨ ਸਿੰਘ**

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਛਾਪਕ : ਪਾਲ ਪ੍ਰਿੰਟਰਜ਼ ਐਂਡ ਪਬਲਿਸ਼ਰਜ਼, ਬਾਜ਼ਾਰ ਧੋਬੀਆਂ, ਅੰਮ੍ਰਿਤਸਰ

# ਪ੍ਰਕਰਣ ਪਹਿਲਾ

## ਸ੍ਰੀ ਜਪੁ ਜੀ ਸਾਹਿਬ

**੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

## ਮਹਾਤਮ

*ਇਸ ਮੂਲ ਮੰਤਰ ਦਾ ਪਾਠ ਚਾਲੀ ਦਿਨ ਅੰਮ੍ਰਿਤ ਵੇਲੇ ਚੜ੍ਹਦੇ ਪਾਸੇ ਮੂੰਹ ਕਰਕੇ ੫ ਮਾਲਾ ਰੋਜ਼ ਫੇਰੋ ਤਾਂ ਮੁਕਤੀ ਪ੍ਰਾਪਤ ਹੁੰਦੀ ਹੈ। ਪਾਠ ਐਤਵਾਰ ਤੋਂ ਆਰੰਭ ਕਰਨਾ ਕਿਉਂਕਿ ਇਹ ਸੂਰਜ ਦਾ ਆਪਣਾ ਦਿਨ ਹੈ ਜਿਸ ਕਰਕੇ ਇਸ ਦੀ ਸਫਲਤਾ ਨਿਰਸੰਸੇ ਹੁੰਦੀ ਹੈ।*

## ਜਪੁ ॥

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥**

## ਮਹਾਤਮ

*ਇਸ ਸਲੋਕ ਨੂੰ ਐਤਵਾਰ ਤੋਂ ਆਰੰਭ ਕਰਕੇ ਚਾਲੀ ਦਿਨ ਅੰਮ੍ਰਿਤ ਵੇਲੇ ਚੜ੍ਹਦੇ ਪਾਸੇ ਮੂੰਹ ਕਰਕੇ ਦਸ ਮਾਲਾ ਰੋਜ਼ ਪਾਠ ਕਰਨ ਨਾਲ ਸੱਚ ਦੀ ਪ੍ਰਾਪਤੀ ਹੁੰਦੀ ਹੈ।*

## ਪਉੜੀ (ਪਹਿਲੀ)

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ ੧ ॥

## ਮਹਾਤਮ

*ਇਸ ਪਉੜੀ ਦਾ ਚੜ੍ਹਦੇ ਪਾਸੇ ਮੂੰਹ ਕਰਕੇ ਲਗਾਤਾਰ ਪੰਜ ਮਾਲਾ ਪਾਠ*

ਕਰਨ ਨਾਲ ਮਨ ਦੀ ਸ਼ੁੱਧੀ ਹੁੰਦੀ ਹੈ। ਪਾਠ ਐਤਵਾਰ ਤੋਂ ਆਰੰਭ ਕਰਨਾ ਚਾਹੀਦਾ ਹੈ। ਘਰ ਵਿਚ ਸਦਾ ਸੁਖ ਸੰਤੋਖ ਦਾ ਪ੍ਰਵੇਸ਼ ਰਹਿੰਦਾ ਹੈ।

## ਪਉੜੀ (ਦੂਜੀ)

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥ ੨॥

## ਮਹਾਤਮ

ਇਸ ਪਉੜੀ ਦਾ ਚਾਰ ਘੜੀ ਤੜਕੇ ਉਠਕੇ ਸੋਮਵਾਰ ਤੋਂ ਆਰੰਭ ਕਰਕੇ ਯਾਰਾਂ ਦਿਨਾਂ ਵਿਚ ਯਾਰਾਂ ਹਜ਼ਾਰ ਪਾਠ ਕਰਨ ਨਾਲ ਬ੍ਰਹਮ ਬ੍ਰਿਤੀ ਪ੍ਰਾਪਤ ਹੁੰਦੀ ਹੈ। ਮਨ ਦੀ ਭਟਕਣਾ ਮਿਟ ਜਾਂਦੀ ਹੈ।

## ਪਉੜੀ (ਤੀਜੀ)

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥ ਗਾਵੈ ਕੋ ਦਾਤਿ ਜਾਣੈ ਨੀਸਾਣੁ॥
ਗਾਵੈ ਕੋ ਗੁਣ ਵਡਿਆਈਆ ਚਾਰ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥
ਗਾਵੈ ਕੋ ਸਾਜਿ ਕਰੇ ਤਨੁ ਖੇਹ॥ ਗਾਵੈ ਕੋ ਜੀਅ ਲੈ ਫਿਰਿ ਦੇਹ॥
ਗਾਵੈ ਕੋ ਜਾਪੈ ਦਿਸੈ ਦੂਰਿ॥ ਗਾਵੈ ਕੋ ਵੇਖੈ ਹਾਦਰਾ ਹਦੂਰਿ॥
ਕਥਨਾ ਕਥੀ ਨ ਆਵੈ ਤੋਟਿ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥
ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥
ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ ਵਿਗਸੈ ਵੇਪਰਵਾਹੁ ॥ ੩॥

## ਮਹਾਤਮ

ਇਸ ਪਉੜੀ ਦਾ ਇਕ ਲੱਖ ਪਾਠ ਸੌ ਦਿਨਾਂ ਵਿਚ ਸੂਰਜ ਵਲ ਮੂੰਹ ਕਰਕੇ ਅੰਮ੍ਰਿਤ ਵੇਲੇ ਐਤਵਾਰ ਤੋਂ ਆਰੰਭ ਕਰਕੇ ਕਰੇ ਤਾਂ ਰਾਜ ਪੁੱਤਰੀ ਨਾਲ ਵਿਆਹ

ਹੋਵੇ ਅਤੇ ਬਹੁਤ ਧਨ ਮਿਲੇ ।

## ਪਉੜੀ (ਚੌਥੀ)

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥
ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥ ੪ ॥

## ਮਹਾਤਮ

*ਇਸ ਪਉੜੀ ਦਾ ਇੱਕ ਸੌ ਪਾਠ ਰੋਜ਼ ਮੰਗਲਵਾਰ ਤੋਂ ਆਰੰਭ ਕਰਕੇ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਪੰਝੀ ਦਿਨ ਕਰੇ ਤਾਂ ਦੁਸ਼ਮਨ ਉਤੇ ਫ਼ਤਹਿ ਪਾਵੇ, ਝਗੜਾ ਜਿੱਤੇ ।*

## ਪਉੜੀ (ਪੰਜਵੀਂ)

ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ ॥ ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ ਨਾਨਕ ਗਾਵੀਐ ਗੁਣੀ ਨਿਧਾਨੁ ॥ ਗਾਵੀਐ ਸੁਣੀਐ ਮਨਿ ਰਖੀਐ ਭਾਉ ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥ ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥ ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥ ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥ ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੫ ॥

## ਮਹਾਤਮ

*ਇਸ ਪਉੜੀ ਦਾ ਪਾਠ ਸੋਮਵਾਰ ਤੋਂ ਆਰੰਭ ਕਰਕੇ ਸੈਂਤੀ ਦਿਨਾਂ ਵਿਚ ਸੱਤ*

ਹਜ਼ਾਰ ਕਰੇ ਤਾਂ ਵੈਰੀ ਦੀ ਹਾਨੀ ਹੋਵੇ, ਵੈਰੀ ਅਧੀਨ ਹੋ ਜਾਵੇ।

## ਪਉੜੀ (ਛੇਵੀਂ)

**ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥**
**ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥**
**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥**
**ਗੁਰਾ ਇਕ ਦੇਹਿ ਬੁਝਾਈ॥**
**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੬॥**

## ਮਹਾਤਮ

ਇਸ ਪਉੜੀ ਦਾ ਪਾਠ ਐਤਵਾਰ ਮਧਜਾਨ ਸਮੇਂ ਤੋਂ ਆਰੰਭ ਕਰਕੇ ਇੱਕੀ ਦਿਨਾਂ ਵਿਚ ਸੱਤ ਹਜ਼ਾਰ ਕਰਨਾ। ਸਰਬੱਤ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋਵੇ ਅਤੇ ਪਾਪ ਦੂਰ ਹੋਵਣ।

## ਪਉੜੀ (ਸੱਤਵੀਂ)

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥**
**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥**
**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥**
**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥**
**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥**
**ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥**
**ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥ ੭॥**

## ਮਹਾਤਮ

ਇਸ ਪਉੜੀ ਦਾ ਸੱਤ ਹਜ਼ਾਰ ਪਾਠ ਰਾਤ ਸਮੇਂ ਸੋਮਵਾਰ ਤੋਂ ਕਰਨਾ ਇਕਵੰਜਾ ਦਿਨਾਂ ਵਿਚ, ਉਮਰ ਲੰਮੀ ਹੋਵੇ, ਸੁਖ ਹੋਵੇ।

## ਪਉੜੀ (ਅੱਠਵੀਂ)

**ਸੁਣਿਐ ਸਿਧ ਪੀਰ ਸੁਰਿ ਨਾਥ॥ ਸੁਣਿਐ ਧਰਤਿ ਧਵਲ ਆਕਾਸ॥**

**ਸੁਣਿਐ ਦੀਪ ਲੋਅ ਪਾਤਾਲ॥ ਸੁਣਿਐ ਪੋਹਿ ਨ ਸਕੈ ਕਾਲੁ॥**
**ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥ ੮॥**

## ਮਹਾਤਮ

*ਇਸ ਪਉੜੀ ਦਾ ਪ੍ਰਾਤਹਕਾਲ ਬੁਧਵਾਰ ਤੋਂ ਆਰੰਭ ਕਰਕੇ ਇਕਤਾਲੀ ਦਿਨਾਂ ਵਿਚ ਨੌਂ ਹਜ਼ਾਰ ਪਾਠ ਕਰਨਾ, ਇਸ ਨਾਲ ਸਰਬ ਪਾਪਾਂ ਦਾ ਨਾਸ ਹੋ ਜਾਂਦਾ ਹੈ ਅਤੇ ਦੁਖਾਂ ਤੋਂ ਛੁਟਕਾਰਾ ਹੁੰਦਾ ਹੈ।*

## ਪਉੜੀ (ਨਾਵੀਂ)

**ਸੁਣਿਐ ਈਸਰੁ ਬਰਮਾ ਇੰਦੁ॥ ਸੁਣਿਐ ਮੁਖਿ ਸਾਲਾਹਣ ਮੰਦੁ॥**
**ਸੁਣਿਐ ਜੋਗ ਜੁਗਤਿ ਤਨਿ ਭੇਦ॥ ਸੁਣਿਐ ਸਾਸਤ ਸਿਮ੍ਰਿਤਿ ਵੇਦ॥**
**ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥ ੯॥**

## ਮਹਾਤਮ

*ਇਸ ਪਉੜੀ ਦਾ ਸੋਮਵਾਰ ਤੋਂ ਲੈ ਕੇ ੩੧ ਦਿਨਾਂ ਵਿਚ ਅੰਮ੍ਰਿਤ ਵੇਲੇ ਤੀਹ ਹਜ਼ਾਰ ਪਾਠ ਕਰੇ ਤਾਂ ਮਨ ਕਦੀ ਪਾਪ ਕਰਮ ਵਲ ਨਹੀਂ ਜਾਂਦਾ, ਬੁੱਧ ਨਿਰਮਲ ਹੋ ਜਾਂਦੀ ਹੈ ਅਤੇ ਹੋਰ ਪਾਪ ਕਰਨ ਤੋਂ ਬਚ ਜਾਂਦਾ ਹੈ।*

## ਪਉੜੀ (ਦਸਵੀਂ)

**ਸੁਣਿਐ ਸਤੁ ਸੰਤੋਖੁ ਗਿਆਨੁ॥ ਸੁਣਿਐ ਅਠਸਠਿ ਕਾ ਇਸਨਾਨੁ॥**
**ਸੁਣਿਐ ਪੜਿ ਪੜਿ ਪਾਵਹਿ ਮਾਨੁ॥ ਸੁਣਿਐ ਲਾਗੈ ਸਹਜਿ ਧਿਆਨੁ॥**
**ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥ ੧੦॥**

## ਮਹਾਤਮ

*ਇਸ ਪਉੜੀ ਦਾ ਸੋਮਵਾਰ ਤੋਂ ਲੈਕੇ ਨੱਬੇ ਦਿਨਾਂ ਵਿਚ ੨੨੦੦੦ (ਬਾਈ ਹਜ਼ਾਰ) ਪਾਠ ਕਰਨਾ ਇਸ ਪਾਠ ਨਾਲ ਪੁਰਸ਼ ਦਾ ਸੰਸਾਰ ਵਿਚ ਮਾਨ ਵਧਦਾ ਹੈ ਔਰ ਸਾਰੇ ਲੋਕ ਇੱਜ਼ਤ ਕਰਦੇ ਹਨ।*

## ਪਉੜੀ (ਯਾਰ੍ਹਵੀਂ)

**ਸੁਣਿਐ ਸਰਾ ਗੁਣਾ ਕੇ ਗਾਹ॥ ਸੁਣਿਐ ਸੇਖ ਪੀਰ ਪਾਤਿਸਾਹ॥**

**ਸੁਣਿਐ ਅੰਧੇ ਪਾਵਹਿ ਰਾਹੁ॥ ਸੁਣਿਐ ਹਾਥ ਹੋਵੈ ਅਸਗਾਹੁ॥**
**ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥ ੧੧॥**

## *ਮਹਾਤਮ*

*ਇਸ ਪਉੜੀ ਦਾ ਚਾਲੀ ਦਿਨਾਂ ਵਿਚ ਮੰਗਲਵਾਰ ਤੋਂ ਸੂਰਜ ਵਲ ਮੂੰਹ ਕਰਕੇ ਇਕ ਲੱਖ ਜਾਪ ਕਰਨਾ। ਜਾਪ ਕਰਨ ਸਮੇਂ ਪਾਣੀ ਦਾ ਬਰਤਨ ਪਾਸ ਰਖਣਾ, ਪਾਠ ਉਪਰੰਤ ਹਰ ਰੋਜ਼ ਉਸ ਪਾਣੀ ਦੇ ਅੱਖਾਂ ਉਤੇ ਛੱਟੇ ਮਾਰਨੇ। ਅੱਖੀਆਂ ਦਾ ਰੋਗ ਦੂਰ ਹੋ ਜਾਂਦਾ ਹੈ। ਜਿਸ ਨੇ ਇਹ ਪਉੜੀ ਸਿੱਧ ਕੀਤੀ ਹੋਵੇ ਉਹ ਕਿਸੇ ਦੂਜੇ ਦੀਆਂ ਅੱਖਾਂ ਉਤੇ ਵੀ ਇਸ ਪਉੜੀ ਦੇ ਪਾਠ ਨਾਲ ਜਲ ਫੂਕ ਕੇ ਛੱਟੇ ਮਾਰੇ ਤਾਂ ਉਸ ਦੀਆਂ ਅੱਖਾਂ ਵੀ ਰਾਜ਼ੀ ਹੋ ਜਾਣਗੀਆਂ।*

## *ਪਉੜੀ (ਬਾਰ੍ਹਵੀਂ)*

**ਮੰਨੇ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥**
**ਕਾਗਦਿ ਕਲਮ ਨ ਲਿਖਣਹਾਰੁ॥ ਮੰਨੇ ਕਾ ਬਹਿ ਕਰਨਿ ਵੀਚਾਰੁ॥**
**ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੨॥**

## *ਮਹਾਤਮ*

*ਇਸ ਪਉੜੀ ਦਾ ਪਾਠ ਸੱਤਰ ਦਿਨਾਂ ਵਿਚ ਇੱਕੀ ਹਜ਼ਾਰ ਕਰਨਾ, ਦੁਖ ਦੂਰ ਹੋਵੇ ਅਤੇ ਦੁਸ਼ਮਨ ਅਧੀਨ ਹੋਵੇ। ਪਾਠ ਸਨਿਚਰਵਾਰ ਅੰਮ੍ਰਿਤ ਵੇਲੇ ਆਰੰਭ ਕਰਨਾ, ਮੂੰਹ ਦੱਖਣ ਵੱਲ ਰਖਣਾ।*

## *ਪਉੜੀ (ਤੇਰ੍ਹਵੀਂ)*

**ਮੰਨੈ ਸੁਰਤਿ ਹੋਵੈ ਮਨਿ ਬੁਧਿ॥ ਮੰਨੈ ਸਗਲ ਭਵਣ ਕੀ ਸੁਧਿ॥**
**ਮੰਨੈ ਮੁਹਿ ਚੋਟਾ ਨਾ ਖਾਇ॥ ਮੰਨੈ ਜਮ ਕੈ ਸਾਥਿ ਨ ਜਾਇ॥**
**ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੩॥**

## *ਮਹਾਤਮ*

*ਇਸ ਪਉੜੀ ਦਾ ਅੰਮ੍ਰਿਤ ਵੇਲੇ ਸ਼ੁਕਰਵਾਰ ਤੋਂ ਆਰੰਭ ਕਰਕੇ ਸੱਤਾਂ ਦਿਨਾਂ ਵਿਚ ਸੱਤ ਹਜ਼ਾਰ ਪਾਠ ਕਰਨਾ, ਬੁੱਧੀ ਉੱਜਲ ਹੋਵੇ, ਬੰਦੀ ਤੋਂ ਛੁਟਕਾਰਾ ਮਿਲੇ।*

## ਪਉੜੀ (ਚੌਧਵੀਂ)

ਮੰਨੈ ਮਾਰਗਿ ਠਾਕ ਨ ਪਾਇ ॥ ਮੰਨੈ ਪਤਿ ਸਿਉ ਪਰਗਟੁ ਜਾਇ ॥
ਮੰਨੈ ਮਗੁ ਨ ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੪ ॥

## ਮਹਾਤਮ

*ਇਸ ਪਉੜੀ ਦਾ ਬੁਧਵਾਰ ਤੋਂ ਇਕ ਹਜ਼ਾਰ ਪਾਠ ਅੰਮ੍ਰਿਤ ਵੇਲੇ ਰੋਜ਼ ਲਗਾਤਾਰ ਸਤ ਦਿਨ ਕਰਨਾ, ਜੁੱਧ ਵਿਚ ਫਤਹ ਹੋਵੇ, ਸਫਰ ਵਿਚ ਕੋਈ ਦੁਖ ਨਾ ਹੋਵੇ, ਜਸ ਹੋਵੇ।*

## ਪਉੜੀ (ਪੰਦਰ੍ਹਵੀਂ)

ਮੰਨੈ ਪਾਵਹਿ ਮੋਖੁ ਦੁਆਰੁ ॥ ਮੰਨੈ ਪਰਵਾਰੈ ਸਾਧਾਰੁ ॥
ਮੰਨੈ ਤਰੈ ਤਾਰੇ ਗੁਰੁ ਸਿਖ ॥ ਮੰਨੈ ਨਾਨਕ ਭਵਹਿ ਨ ਭਿਖ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੫ ॥

## ਮਹਾਤਮ

*ਇਸ ਪਉੜੀ ਦਾ ਸੋਮਵਾਰ ਅੰਮ੍ਰਿਤ ਵੇਲੇ ਤੋਂ ਇਕ ਹਜ਼ਾਰ ਰੋਜ਼ ਇਕੀ ਦਿਨ ਪਾਠ ਕਰਨਾ, ਗਿਆਨ ਪ੍ਰਾਪਤ ਹੋਵੇ ਅਤੇ ਅੰਤ ਮੁਕਤੀ ਮਿਲੇ ਭੂਤ ਪ੍ਰੇਤ ਤੇ ਸਾਏ ਵਾਲੇ ਨੂੰ ਇਸ ਸਿੱਧ ਕੀਤੀ ਹੋਈ ਪਉੜੀ ਦਾ ਜਲ ਮੰਤਰ ਕੇ ਦੇਵੇ ਅਤੇ ਮੂੰਹ ਸਿਰ ਤੇ ਛੱਟੇ ਮਾਰੇ ਤਾਂ ਛਾਇਆ ਦੂਰ ਹੋਵੇ।*

## ਪਉੜੀ (ਸੋਲ੍ਹਵੀਂ)

ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥
ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥
ਜੇ ਕੋ ਕਹੈ ਕਰੈ ਵੀਚਾਰੁ ॥ ਕਰਤੇ ਕੈ ਕਰਣੈ ਨਾਹੀ ਸੁਮਾਰੁ ॥
ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥
ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥
ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸਤੇ ਭਾਰੁ ਤਲੈ ਕਵਣੁ ਜੋਰੁ ॥

ਜੀਅ ਜਾਤਿ ਰੰਗਾ ਕੇ ਨਾਵ॥ ਸਭਨਾ ਲਿਖਿਆ ਵੁੜੀ ਕਲਾਮ॥
ਏਹੁ ਲੇਖਾ ਲਿਖਿ ਜਾਣੈ ਕੋਇ॥ ਲੇਖਾ ਲਿਖਿਆ ਕੇਤਾ ਹੋਇ॥
ਕੇਤਾ ਤਾਣੁ ਸੁਆਲਿਹੁ ਰੂਪੁ॥ ਕੇਤੀ ਦਾਤਿ ਜਾਣੈ ਕੌਣੁ ਕੂਤੁ॥
ਕੀਤਾ ਪਸਾਉ ਏਕੋ ਕਵਾਉ॥ ਤਿਸਤੇ ਹੋਏ ਲਖ ਦਰੀਆਉ॥
ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥ ੧੬॥

## ਮਹਾਤਮ

*ਇਸ ਪਉੜੀ ਦਾ ਸੋਮਵਾਰ ਅੰਮ੍ਰਿਤ ਵੇਲੇ ਤੋਂ ਪਾਠ ਆਰੰਭ ਕਰਕੇ ਇੱਕੀ ਦਿਨਾਂ ਵਿੱਚ ਪੰਜ ਹਜ਼ਾਰ ਪਾਠ ਕਰਨਾ, ਰਾਜ ਦਰਬਾਰ ਵਿਚ ਇੱਜ਼ਤ ਤੇ ਮਾਨ ਸਤਿਕਾਰ ਹੋਵੇ, ਸਰੀਰਕ ਰੋਗ ਦੂਰ ਹੋਵੇ, ਸੁੱਖ ਹੋਵੇ।*

## ਪਉੜੀ (ਸਤਾਰ੍ਹਵੀਂ)

ਅਸੰਖ ਜਪ ਅਸੰਖ ਭਾਉ॥ ਅਸੰਖ ਪੂਜਾ ਅਸੰਖ ਤਪ ਤਾਉ॥
ਅਸੰਖ ਗਰੰਥ ਮੁਖਿ ਵੇਦ ਪਾਠ॥ ਅਸੰਖ ਜੋਗ ਮਨਿ ਰਹਹਿ ਉਦਾਸ॥
ਅਸੰਖ ਭਗਤ ਗੁਣ ਗਿਆਨ ਵੀਚਾਰ॥ ਅਸੰਖ ਸਤੀ ਅਸੰਖ ਦਾਤਾਰ॥
ਅਸੰਖ ਸੂਰ ਮੁਹ ਭਖ ਸਾਰ॥ ਅਸੰਖ ਮੋਨਿ ਲਿਵ ਲਾਇ ਤਾਰ॥
ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥ ੧੭॥

## ਮਹਾਤਮ

*ਇਸ ਪਉੜੀ ਦਾ ਪੈਂਤੀ ਸੌ ਪਾਠ ਚਾਰ ਘੜੀ ਰਾਤ ਰਹਿੰਦੀ ਐਤਵਾਰ ਤੋਂ ਅਰੰਭ ਕਰਕੇ ਸੱਤਾਂ ਦਿਨਾਂ ਵਿਚ ਕਰਨਾ।ਅੱਖਾਂ ਦੀ ਪੀੜ ਦੂਰ ਹੋਵੇ, ਅੰਨ ਦੀ ਪ੍ਰਾਪਤੀ ਹੋਵੇ, ਰਹਿਣ ਨੂੰ ਅਸਥਾਨ ਮਿਲੇ।*

## ਪਉੜੀ (ਅਠਾਰ੍ਹਵੀਂ)

ਅਸੰਖ ਮੂਰਖ ਅੰਧ ਘੋਰ॥ ਅਸੰਖ ਚੋਰ ਹਰਾਮਖੋਰ॥

ਅਸੰਖ ਅਮਰ ਕਰਿ ਜਾਹਿ ਜੋਰ ॥ ਅਸੰਖ ਗਲ ਵਢ ਹਤਿਆ ਕਮਾਹਿ ॥
ਅਸੰਖ ਪਾਪੀ ਪਾਪੁ ਕਰਿ ਜਾਹਿ ॥ ਅਸੰਖ ਕੂੜਿਆਰ ਕੂੜੇ ਫਿਰਾਹਿ ॥
ਅਸੰਖ ਮਲੇਛ ਮਲੁ ਭਖਿ ਖਾਹਿ ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥
ਨਾਨਕੁ ਨੀਚੁ ਕਹੈ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥ ੧੮ ॥

## ਮਹਾਤਮ

*ਇਸ ਪਉੜੀ ਦਾ ਪਾਠ ਸ਼ਨਿਚਰਵਾਰ ਤੋਂ ਆਰੰਭ ਕਰਕੇ ਚਾਲੀ ਹਜ਼ਾਰ ਪਾਠ ਦਸਾਂ ਦਿਨਾਂ ਵਿਚ ਕਰਨਾ, ਸੰਨ ਆਦਿਕ ਤਾਪ ਦੂਰ ਹੋਵੇ। ਅੱਖਾਂ ਦਾ ਹਨੇਰਾ ਦੂਰ ਹੋਵੇ। ਦੋਂਹ ਵਿਚੋਂ ਜਿਸ ਕਾਰਜ ਨੂੰ ਮੁਖ ਰਖਕੇ ਪਾਠ ਕਰੇ, ਉਹ ਪੂਰਾ ਹੋਵੇ।*

## ਪਉੜੀ (ਉਨੀਵੀਂ)

ਅਸੰਖ ਨਾਵ ਅਸੰਖ ਥਾਵ ॥ ਅਗੰਮ ਅਗੰਮ ਅਸੰਖ ਲੋਅ ॥
ਅਸੰਖ ਕਹਹਿ ਸਿਰਿ ਭਾਰੁ ਹੋਇ ॥ ਅਖਰੀ ਨਾਮੁ ਅਖਰੀ ਸਾਲਾਹ ॥
ਅਖਰੀ ਗਿਆਨੁ ਗੀਤ ਗੁਣ ਗਾਹ ॥ ਅਖਰੀ ਲਿਖਣੁ ਬੋਲਣੁ ਬਾਣਿ ॥
ਅਖਰਾ ਸਿਰਿ ਸੰਜੋਗੁ ਵਖਾਣਿ ॥ ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥
ਜਿਵ ਫੁਰਮਾਏ ਤਿਵ ਤਿਵ ਪਾਹਿ ॥ ਜੇਤਾ ਕੀਤਾ ਤੇਤਾ ਨਾਉ ॥
ਵਿਣੁ ਨਾਵੈ ਨਾਹੀ ਕੋ ਥਾਉ ॥ ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥ ੧੯ ॥

## ਮਹਾਤਮ

*ਇਸ ਪਉੜੀ ਦਾ ਸੋਮਵਾਰ ਤੋਂ ਲੈ ਕੇ ਸਤਾਰਾਂ ਹਜ਼ਾਰ ਪਾਠ ਸਤਾਰਾਂ ਦਿਨਾਂ ਵਿਚ ਕਰਨਾ। ਇਸਤ੍ਰੀ ਵੱਸ ਹੋਵੇ, ਜੇ ਚਾਹੇ ਤਾਂ ਵਰਖਾ ਹੋਵੇ।*

## ਪਉੜੀ (ਵੀਹਵੀਂ)

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥

ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥
ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ॥
ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥ ੨੦॥

## ਮਹਾਤਮ

*ਇਸ ਪਉੜੀ ਦਾ ਸ਼ਨਿਚਰਵਾਰ ਤੋਂ ਲੈ ਕੇ ਪੰਜ ਹਜ਼ਾਰ ਪਾਠ ਦਸਾਂ ਦਿਨਾਂ ਵਿਚ ਕਰਨਾ, ਪੇਸ਼ਾਬ ਦਾ ਰੋਗ, ਗੁਦਾ ਦਾ ਰੋਗ ਅਤੇ ਅਧਰੰਗ ਰੋਗ ਦੂਰ ਹੋਵੇ।*

## ਪਉੜੀ (ਇੱਕੀਵੀਂ)

ਤੀਰਥੁ ਤਪੁ ਦਇਆ ਦਤੁ ਦਾਨੁ॥ ਜੇ ਕੋ ਪਾਵੈ ਤਿਲ ਕਾ ਮਾਨੁ॥
ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰ ਗਤਿ ਤੀਰਥਿ ਮਲਿ ਨਾਉ॥
ਸਭਿ ਗੁਣ ਤੇਰੇ ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥
ਸੁਅਸਤਿ ਆਥਿ ਬਾਣੀ ਬਰਮਾਉ॥ ਸਤਿ ਸੁਹਾਣੁ ਸਦਾ ਮਨਿ ਚਾਉ॥
ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥
ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ॥
ਨਾਨਕ ਆਖਣਿ ਸਭੁ ਕੋ ਆਖੈ ਇਕਦੂ ਇਕੁ ਸਿਆਣਾ॥
ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ॥
ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ॥ ੨੧॥

## ਮਹਾਤਮ

*ਇਸ ਪਉੜੀ ਦਾ ਨੌਂ ਹਜ਼ਾਰ ਪਾਠ ਵੀਰਵਾਰ ਤੋਂ ਆਰੰਭ ਕਰਕੇ ਪੰਦਰਾਂ ਦਿਨਾਂ ਵਿਚ ਕਰਨਾ। ਮਾਨ ਵਡਿਆਈ ਮਿਲੇ, ਸੁਰਗ ਦਾ ਸੁਖ ਪ੍ਰਾਪਤ ਹੋਵੇ।*

## ਪਉੜੀ (ਬਾਈਵੀਂ)

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥ ੨੨॥

## ਮਹਾਤਮ

*ਇਸ ਪਉੜੀ ਦਾ ਪਾਠ ਇੱਕੀ ਦਿਨਾਂ ਵਿਚ ਬੁਧਵਾਰ ਤੋਂ ਲੈਕੇ ਇੱਕੀ ਹਜ਼ਾਰ ਕਰਨਾ, ਇਸ ਸਿੱਧ ਹੋਈ ਪਉੜੀ ਦਾ ਸੱਤਾਂ ਖੂਹਾਂ ਦੇ ਪਾਣੀ ਉਤੇ ਸੱਤ ਵਾਰ ਪਾਠ ਕਰਕੇ ਫੂਕ ਮਾਰਕੇ ਜਿਸ ਇਸਤ੍ਰੀ ਨੂੰ ਪਿਲਾਵੇ ਅਤੇ ਇਸ਼ਨਾਨ ਕਰਾਵੇ ਉਸ ਨੂੰ ਗਰਭ ਹੋਵੇ। ਜੇਕਰ ਪਉੜੀ ਸਿਧ ਕਰਨ ਸਮੇਂ ਤਲਵਾਰ ਪਾਸ ਰਖਕੇ ਉਸ ਨੂੰ ਜਲ ਵਿਚ ਫੇਰ ਕੇ ਇੱਕੀ ਰੋਜ਼ ਇਸਤ੍ਰੀ ਨੂੰ ਪਿਲਾਵੇ ਤਾਂ ਉਸ ਨੂੰ ਜੋਧਾ ਪੁੱਤਰ ਪੈਦਾ ਹੋਵੇ।*

ਨੋਟ - ਹਰ ਇਕ ਗੁਰਸਿੱਖ ਨੂੰ ਆਪਣੇ ਘਰ ਜੋਧਾ ਪੁੱਤਰ ਪੈਦਾ ਕਰਨ ਵਾਸਤੇ ਇਸ ਪਉੜੀ ਨੂੰ ਸਿੱਧ ਕਰਨਾ ਚਾਹੀਦਾ ਹੈ।

## ਪਉੜੀ (ਤੇਈਵੀਂ)

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥
ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥
ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥ ੨੩॥

## ਮਹਾਤਮ

*ਇਸ ਪਉੜੀ ਦਾ ਦੁਪਹਿਰ ਸਮੇਂ ਜਲ ਵਿਚ ਖੜੇ ਹੋ ਕੇ ਉਨੀ ਦਿਨਾਂ ਵਿਚ ਉਨੀ ਹਜ਼ਾਰ ਪਾਠ ਕਰਨਾ,ਪਉੜੀ ਸਿੱਧ ਹੋ ਜਾਵੇ ਤਾਂ ਰਾਜੇ ਦਾ ਸਲਾਹਕਾਰ ਹੋਵੇ। ਜੇਕਰ ਥਾਲ ਵਿਚ ਅਗਨੀ ਜਲਾ ਕੇ ਪਾਠ ਕਰੇ ਤਾਂ ਵੈਰੀ ਨਾਸ ਹੋਵੇ। ਜੇ ਕੋਠੇ ਉੱਤੇ ਬੈਠ ਕੇ ਅੰਤਰ ਮੁਖ ਜਪੇ ਤਾਂ ਮਿਰਗੀ ਦੀ ਬੀਮਾਰੀ ਦੂਰ ਹੋਵੇ।*

## ਪਉੜੀ (ਚੌਵੀਵੀਂ)

ਅੰਤੁ ਨ ਸਿਫਤੀ ਕਹਣਿ ਨ ਅੰਤੁ ॥ ਅੰਤੁ ਨ ਕਰਣੈ ਦੇਣਿ ਨ ਅੰਤੁ ॥
ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥ ਅੰਤੁ ਨ ਜਾਪੈ ਕਿਆ ਮਨਿ ਮੰਤੁ ॥
ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ ॥
ਅੰਤੁ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥
ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥
ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥
ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥
ਜੇਵਡੁ ਆਪਿ ਜਾਣੈ ਆਪਿ ਆਪਿ ॥ ਨਾਨਕ ਨਦਰੀ ਕਰਮੀ ਦਾਤਿ ॥ ੨੪ ॥

## ਮਹਾਤਮ

*ਇਸ ਪਉੜੀ ਦਾ ਮੰਗਲਵਾਰ ਤੋਂ ਲੈ ਕੇ ਸੱਠ ਦਿਨਾਂ ਵਿਚ ਪ੍ਰਾਤਾਕਾਲ ਬੈਠਕੇ ਤੀਹ ਹਜ਼ਾਰ ਪਾਠ ਕਰਨਾ। ਪਾਠ ਕਰਕੇ ਜਿਸਨੂੰ ਫੂਕ ਮਾਰੋ ਉਸ ਦੀ ਅੱਧੇ ਸਿਰ ਦੀ ਪੀੜ ਅਤੇ ਦਾੜ੍ਹ ਦੀ ਪੀੜ ਹਟੇ।*

## ਪਉੜੀ (ਪੰਝੀਵੀਂ)

ਬਹੁਤਾ ਕਰਮੁ ਲਿਖਿਆ ਨਾ ਜਾਇ ॥ ਵਡਾ ਦਾਤਾ ਤਿਲੁ ਨ ਤਮਾਇ ॥
ਕੇਤੇ ਮੰਗਹਿ ਜੋਧ ਅਪਾਰ ॥ ਕੇਤਿਆ ਗਣਤ ਨਹੀ ਵੀਚਾਰੁ ॥
ਕੇਤੇ ਖਪਿ ਤੁਟਹਿ ਵੇਕਾਰ ॥ ਕੇਤੇ ਲੈ ਲੈ ਮੁਕਰੁ ਪਾਹਿ ॥
ਕੇਤੇ ਮੂਰਖ ਖਾਹੀ ਖਾਹਿ ॥ ਕੇਤਿਆ ਦੂਖ ਭੂਖ ਸਦ ਮਾਰ ॥
ਏਹਿ ਭਿ ਦਾਤਿ ਤੇਰੀ ਦਾਤਾਰ ॥ ਬੰਦਿ ਖਲਾਸੀ ਭਾਣੈ ਹੋਇ ॥
ਹੋਰੁ ਆਖਿ ਨ ਸਕੈ ਕੋਇ ॥ ਜੇ ਕੋ ਖਾਇਕੁ ਆਖਣਿ ਪਾਇ ॥
ਓਹੁ ਜਾਣੈ ਜੇਤੀਆ ਮੁਹਿ ਖਾਇ ॥ ਆਪੇ ਜਾਣੈ ਆਪੇ ਦੇਇ ॥
ਆਖਹਿ ਸਿ ਭਿ ਕੇਈ ਕੇਇ ॥ ਜਿਸਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥ ੨੫ ॥

## ਮਹਾਤਮ

ਇਸ ਪਉੜੀ ਦਾ ਐਤਵਾਰ ਤੋਂ ਲੈ ਕੇ ਚੌਦਾਂ ਦਿਨਾਂ ਵਿਚ ਪਹਿਰ ਰਾਤ ਦੇ ਤੜਕੇ ਇੱਕੀ ਹਜ਼ਾਰ ਪਾਠ ਕਰਨਾ। ਅਣਗਿਣਤ ਧਨ ਦੀ ਪ੍ਰਾਪਤੀ ਹੋਵੇ। ਜੇਕਰ ਇਸ ਨੂੰ ਪਾਣੀ ਵਿਚ ਖੜਾ ਹੋ ਕੇ ਜਪੇ ਤਾਂ ਵਰਖਾ ਹੋਵੇ, ਮਹਾਵਾਰੀ ਦੀ ਬੀਮਾਰੀ ਦੂਰ ਹੋਵੇ। ਇਸ ਕਾਰਜ ਲਈ ਇਸ ਸਿਧ ਕੀਤੀ ਹੋਈ ਪਉੜੀ ਦਾ ਬੁਧਵਾਰ ਇਕ ਹਜ਼ਾਰ ਪਾਠ ਕਰਨਾ।

## ਪਉੜੀ (ਛੱਬੀਵੀਂ)

ਅਮੁਲ ਗੁਣ ਅਮੁਲ ਵਾਪਾਰ ॥ ਅਮੁਲ ਵਾਪਾਰੀਏ ਅਮੁਲ ਭੰਡਾਰ ॥
ਅਮੁਲ ਆਵਹਿ ਅਮੁਲ ਲੈ ਜਾਹਿ ॥ ਅਮੁਲ ਭਾਇ ਅਮੁਲਾ ਸਮਾਹਿ ॥
ਅਮੁਲੁ ਧਰਮੁ ਅਮੁਲੁ ਦੀਬਾਣੁ ॥ ਅਮੁਲੁ ਤੁਲੁ ਅਮੁਲੁ ਪਰਵਾਣੁ ॥
ਅਮੁਲੁ ਬਖਸੀਸ ਅਮੁਲੁ ਨੀਸਾਣੁ ॥ ਅਮੁਲੁ ਕਰਮੁ ਅਮੁਲੁ ਫੁਰਮਾਣੁ ॥
ਅਮੁਲੋ ਅਮੁਲੁ ਆਖਿਆ ਨ ਜਾਇ ॥ ਆਖਿ ਆਖਿ ਰਹੇ ਲਿਵ ਲਾਇ ॥
ਆਖਹਿ ਵੇਦ ਪਾਠ ਪੁਰਾਣ ॥ ਆਖਹਿ ਪੜੇ ਕਰਹਿ ਵਖਿਆਣ ॥
ਆਖਹਿ ਬਰਮੇ ਆਖਹਿ ਇੰਦ ॥ ਆਖਹਿ ਗੋਪੀ ਤੈ ਗੋਵਿੰਦ ॥
ਆਖਹਿ ਈਸਰ ਆਖਹਿ ਸਿਧ ॥ ਆਖਹਿ ਕੇਤੇ ਕੀਤੇ ਬੁਧ ॥
ਆਖਹਿ ਦਾਨਵ ਆਖਹਿ ਦੇਵ ॥ ਆਖਹਿ ਸੁਰਿ ਨਰ ਮੁਨਿ ਜਨ ਸੇਵ ॥
ਕੇਤੇ ਆਖਹਿ ਆਖਣਿ ਪਾਹਿ ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥
ਏਤੇ ਕੀਤੇ ਹੋਰਿ ਕਰੇਹਿ ॥ ਤਾ ਆਖਿ ਨ ਸਕਹਿ ਕੇਈ ਕੇਇ ॥
ਜੇਵਡੁ ਭਾਵੈ ਤੇਵਡੁ ਹੋਇ ॥ ਨਾਨਕ ਜਾਣੈ ਸਾਚਾ ਸੋਇ ॥
ਜੇ ਕੋ ਆਖੈ ਬੋਲੁ ਵਿਗਾੜੁ ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥ ੨੬ ॥

## ਮਹਾਤਮ

ਇਸ ਪਉੜੀ ਦਾ ਸੋਮਵਾਰ ਤੋਂ ਲੈ ਕੇ ਪੰਜ ਸੌ ਪਾਠ ਰੋਜ਼ ਇਕਵੰਜਾ ਦਿਨ ਅੰਮ੍ਰਿਤ ਵੇਲੇ ਕਰਨਾ। ਬਹੁਤ ਇੱਜ਼ਤ ਪਾਵੇ। ਜੇਕਰ ਦੁਪਹਿਰ ਸਮੇਂ ਸੂਰਜ ਵਲ ਮੁਖ ਕਰਕੇ ਜਪੇ ਤਾਂ ਸਵਰਗ ਲੋਕ ਦੀ ਪ੍ਰਾਪਤੀ ਹੋਵੇ। ਜੇਕਰ ਸੰਧਿਆ ਸਮੇਂ ਜਪੇ ਤਾਂ ਵੈਰੀ ਦੀ ਹਾਨੀ ਹੋਵੇ।

## ਪਉੜੀ (ਸਤਾਈਵੀਂ)

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥
ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥
ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥
ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥
ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ॥
ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ॥
ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥
ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥
ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ॥
ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥
ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥
ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥
ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥
ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥
ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥ ੨੭॥

## ਮਹਾਤਮ

*ਇਸ ਪਉੜੀ ਦਾ ਸੋਮਵਾਰ ਤੋਂ ਪਾਠ ਆਰੰਭ ਕਰਕੇ ਅੰਮ੍ਰਿਤ ਵੇਲੇ ਸਤਾਈ ਦਿਨਾਂ ਵਿਚ ਸਤਾਈ ਹਜ਼ਾਰ ਇਕਾਂਤ ਬੈਠ ਕੇ ਪਾਠ ਕਰਨਾ, ਸੰਗ੍ਰਹਿਣੀ ਰੋਗ ਮਿਟੇ, ਕਸ਼ਟ ਦੂਰ ਹੋਵੇ, ਸੁਖ ਮਿਲੇ। ਆਰੰਭ ਵਿਚ ਦਿੱਤੀ ਸੂਚਨਾ ਅਨੁਸਾਰ ਰੋਗੀ ਨੂੰ ਸਿਧ ਕੀਤੀ ਹੋਈ ਪਉੜੀ ਦਾ ਪਾਣੀ ਮੰਤ੍ਰ ਕੇ ਮੰਗਲਵਾਰ ਤੋਂ ਸੱਤ ਦਿਨ ਸਵੇਰੇ ਦੇਣਾ। ਪਾਣੀ ਉਤੇ ਪੰਜ ਪਾਠ ਕਰਕੇ ਸਤਿਗੁਰੂ ਨਾਨਕ ਦੇਵ ਜੀ ਦਾ ਧਿਆਨ ਧਰ ਅਤੇ ਨਾਮ ਲੈ ਕੇ ਫੂਕ ਮਾਰ ਕੇ ਰੋਗੀ ਨੂੰ ਦੇਣਾ।*

## ਪਉੜੀ (ਅਠਾਈਵੀਂ)

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥**
**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥**
**ਆਦੇਸੁ ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੨੮॥**

## ਮਹਾਤਮ

*ਇਸ ਪਉੜੀ ਦਾ ਪੰਜ ਹਜ਼ਾਰ ਪਾਠ ਕਰਨਾ ਸੰਧਿਆ ਸਮੇਂ ਤੋਂ ਬਿਨਾਂ ਸਰਬ ਸਮੇਂ ਪੜ੍ਹਨਾ, ਐਤਵਾਰ ਪਹਿਰ ਦਿਨ ਚੜ੍ਹੇ ਪਾਠ ਕਰੇ ਤਾਂ ਅਤੀਸਾਰ ਦਾ ਰੋਗ ਦੂਰ ਹੋਵੇ। ਕਿਸੇ ਦੂਸਰੇ ਰੋਗੀ ਨੂੰ ਦੇਣਾ ਹੋਵੇ ਤਾਂ ਪਾਣੀ ਮੰਤਰ ਕੇ ਦੇਣਾ।*

## ਪਉੜੀ (ਉਨੱਤੀਵੀਂ)

**ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥**
**ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥**
**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥**
**ਆਦੇਸੁ ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੨੯॥**

## ਮਹਾਤਮ

*ਇਸ ਪਉੜੀ ਦਾ ਪਾਠ ਪ੍ਰਾਤਾਕਾਲ ਵੀਰਵਾਰ ਤੋਂ ਲੈ ਕੇ ਚੌਦਾਂ ਦਿਨਾਂ ਵਿਚ ਸੱਤ ਹਜ਼ਾਰ ਕਰਨਾ, ਸਰਬ ਰੋਗ ਦੂਰ ਹੋਵਣ। ਜੇਕਰ ਬੁਧਵਾਰ ਨੂੰ ਸੰਧਿਆ ਸਮੇਂ ਜਪੇ ਤਾਂ ਵੈਰੀ ਦਾ ਨੁਕਸਾਨ ਹੋਵੇ।*

## ਪਉੜੀ (ਤੀਹਵੀਂ)

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥**
**ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥**
**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥**
**ਆਦੇਸੁ ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੩੦॥**

## ਮਹਾਤਮ

*ਇਸ ਪਉੜੀ ਦਾ ਸ਼ੁਕਰਵਾਰ ਤੋਂ ਲੈ ਕੇ ਸੱਤ ਦਿਨ ਇਕਤਾਲੀ ਸੌ ਪਾਠ ਕਰਨਾ। ਇਸ ਸਿੱਧ ਕੀਤੀ ਹੋਈ ਪਉੜੀ ਦਾ ਜਿਸ ਇਸਤ੍ਰੀ ਨੂੰ ਪਾਣੀ ਮੰਤਰ ਕੇ ਦੇਵੇ ਉਸ ਦਾ ਅਠਰਾਹ ਤਥਾ ਸੋਕੜਾ ਰੋਗ ਦੂਰ ਹੋਵੇ, ਜੇਕਰ ਕਿਸੇ ਨੂੰ ਸੇਤੀ ਸਰ੍ਹੋਂ ਦੇ ਦਾਣੇ ਮੰਤਰ ਕੇ ਉਸ ਦੇ ਕੰਨ ਨਾਲ ਬੰਨ੍ਹ ਦੇਵੇ ਤਾਂ ਭੂਤ ਛਾਇਆ ਦੂਰ ਹੋਵੇ।*

## ਪਉੜੀ (ਇਕੱਤੀਵੀਂ)

**ਆਸਣੁ ਲੋਇ ਲੋਇ ਭੰਡਾਰ॥**
**ਜੋ ਕਿਛੁ ਪਾਇਆ ਸੁ ਏਕਾ ਵਾਰ॥**
**ਕਰਿ ਕਰਿ ਵੇਖੈ ਸਿਰਜਣਹਾਰੁ॥**
**ਨਾਨਕ ਸਚੇ ਕੀ ਸਾਚੀ ਕਾਰ॥**
**ਆਦੇਸੁ ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੩੧॥**

## ਮਹਾਤਮ

ਇਸ ਪਉੜੀ ਦਾ ਪਾਠ ਮੰਗਲਵਾਰ ਪਹਿਰ ਰਾਤ ਰਹਿੰਦੀ ਤੋਂ ਇਕ ਸਪਤਾਹ ਵਿਚ ਇੱਕੀ ਸੌ ਕਰਨਾ। ਪਾਠ ਸਮੇਂ ਖੱਬੇ ਹੱਥ ਵਿਚ ਕ੍ਰਿਪਾਨ ਰੱਖਣੀ, ਸਾਹਮਣੇ ਪਾਣੀ ਦਾ ਬਰਤਨ ਰੱਖਣਾ। ਪਾਠ ਪੂਰਾ ਹੋ ਜਾਣ ਉਪਰੰਤ ਜਿਸ ਇਸਤ੍ਰੀ ਨੂੰ ਇਸ ਪਾਣੀ ਵਿਚ ਇਹ ਕ੍ਰਿਪਾਨ ਧੋ ਕੇ ਪਿਲਾਵੇ ਉਸ ਨੂੰ ਗਰਭ ਹੋਵੇ। ਜੇਕਰ ਇਸਨੂੰ ਐਤਵਾਰ ਗੁਪਤ ਜਪ ਕੇ ਕ੍ਰਿਪਾਨ ਧੋ ਕੇ ਇਸਤੀ ਨੂੰ ਪਿਲਾਵੇ ਤਾਂ ਉਸਦਾ ਗਰਭ ਛੁਟ ਜਾਵੇ।

## ਪਉੜੀ (ਬੱਤੀਵੀਂ)

ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥
ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥ ੩੨॥

## ਮਹਾਤਮ

ਇਸ ਪਉੜੀ ਦਾ ਮੰਗਲਵਾਰ ਤੋਂ ਸੰਧਿਆ ਸਮੇਂ ਅਠਾਈ ਦਿਨਾਂ ਵਿਚ ਚੌਦਾਂ ਹਜ਼ਾਰ ਬਿਨਾਂ ਜੀਭ ਹਿਲਾਏ ਪਾਠ ਕਰਨਾ, ਵਾਕ ਸਿੱਧ ਹੋਵੇ। ਜੇਕਰ ਇਸਨੂੰ ਪ੍ਰਾਤਾਕਾਲ ਗੁਪਤ ਜਪੇ ਤਾਂ ਵੈਰੀ ਦੀ ਜ਼ਬਾਨ ਬੰਦ ਹੋ ਜਾਵੇ। ਪਰੰਤੂ ਫੇਰ (ਅਨਲੋਮ) ਜੀਭ ਹਿਲਾਏ ਬਿਨਾਂ ਮੂੰਹ ਵਿਚ ਜਪੇ ਤਾਂ ਜ਼ਬਾਨ ਖੁਲ੍ਹ ਜਾਵੇ।

## ਪਉੜੀ (ਤੇਤੀਵੀਂ)

ਆਖਣਿ ਜੋਰੁ ਚੁਪੈ ਨਹ ਜੋਰੁ॥
ਜੋਰੁ ਨ ਮੰਗਣਿ ਦੇਣਿ ਨ ਜੋਰੁ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ॥
ਜੋਰੁ ਨ ਰਾਜਿ ਮਾਲਿ ਮਨਿ ਸੋਰੁ॥
ਜੋਰੁ ਨ ਸੁਰਤੀ ਗਿਆਨਿ ਵੀਚਾਰਿ॥
ਜੋਰੁ ਨ ਜੁਗਤੀ ਛੁਟੈ ਸੰਸਾਰੁ॥

ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥
ਨਾਨਕ ਉਤਮੁ ਨੀਚੁ ਨ ਕੋਇ ॥ ੩੩ ॥

## ਮਹਾਤਮ

ਇਸ ਪਉੜੀ ਦਾ ਇੱਕੀ ਹਜ਼ਾਰ ਪਾਠ ਸ਼ਨਿਚਰਵਾਰ ਤੋਂ ਆਰੰਭ ਕਰਕੇ ਮਧਜਾਨ (ਦੁਪਹਿਰ) ਸਮੇਂ ਪੰਜਤਾਲੀ ਦਿਨਾਂ ਵਿਚ ਕਰੇ, ਨਗਰ ਗ੍ਰਾਮ ਵਿਚ ਰਹਿਣ ਨੂੰ ਥਾਂ ਮਿਲੇ, ਰਾਜ ਦਰਬਾਰ ਤੋਂ ਇੱਜ਼ਤ ਪਾਵੇ। ਜੇਕਰ ਇਸ ਨੂੰ ਸ਼ੁਕਰਵਾਰ ਸਾਪਿਆ ਸਮੇਂ ਗੁਪਤ ਜਪੇ ਤਾਂ ਸ਼ਤਰੂ ਅਨਾਂ ਹੋਵੇ। ਜੇਕਰ ਇਸਨੂੰ ਪ੍ਰਗਟ ਜਪੇ ਤਾਂ ਅੰਨ੍ਹਾਂ ਪੁਰਸ਼ ਸੁਜਾਖਾ ਹੋਵੇ।

## ਪਉੜੀ (ਚੌਤੀਵੀਂ)

ਰਾਤੀ ਰੁਤੀ ਥਿਤੀ ਵਾਰ ॥
ਪਵਣ ਪਾਣੀ ਅਗਨੀ ਪਾਤਾਲ ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥
ਤਿਨ ਕੇ ਨਾਮ ਅਨੇਕ ਅਨੰਤ ॥
ਕਰਮੀ ਕਰਮੀ ਹੋਇ ਵੀਚਾਰੁ ॥
ਸਚਾ ਆਪਿ ਸਚਾ ਦਰਬਾਰੁ ॥
ਤਿਥੈ ਸੋਹਨਿ ਪੰਚ ਪਰਵਾਣੁ ॥
ਨਦਰੀ ਕਰਮਿ ਪਵੈ ਨੀਸਾਣੁ ॥
ਕਚ ਪਕਾਈ ਓਥੈ ਪਾਇ ॥
ਨਾਨਕ ਗਇਆ ਜਾਪੈ ਜਾਇ ॥ ੩੪ ॥

## ਮਹਾਤਮ

ਇਸ ਪਉੜੀ ਦਾ ਐਤਵਾਰ ਤੌਂ ਲੈ ਕੇ ਪੰਦਰਾਂ ਦਿਨਾਂ ਵਿਚ ਪ੍ਰਾਤਾਕਾਲ ਇੱਕ ਹਜ਼ਾਰ ਪਾਠ ਕਰੇ ਤਾਂ ਜੌਤਿਸ਼ ਵਿਦਿਆ ਪ੍ਰਾਪਤ ਹੋਵੇ। ਜੇਕਰ ਇਸ ਨੂੰ ਮੰਗਲਵਾਰ ਮੂੰਹ ਵਿਚ ਜਪੇ ਤਾਂ ਪਰੇਤ ਪੀੜਾ ਦੂਰ ਹੋਵੇ। ਸੰਤਾਨ ਪ੍ਰਾਪਤ ਹੋਵੇ, ਸਤਿ ਕਰਕੇ ਮੰਨਣਾ।

## ਪਉੜੀ (ਪੈਂਤੀਵੀਂ)

ਧਰਮ ਖੰਡ ਕਾ ਏਹੋ ਧਰਮੁ ॥
ਗਿਆਨ ਖੰਡ ਕਾ ਆਖਹੁ ਕਰਮੁ ॥
ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥
ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥
ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥
ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥ ੩੫ ॥

## ਮਹਾਤਮ

*ਇਸ ਪਉੜੀ ਦਾ ਪਾਠ ਇੱਕੀ ਸੌ ਵਾਰ ੨੧ ਦਿਨ ਐਤਵਾਰ ਤੋਂ ਪ੍ਰਾਤਾਕਾਲ ਆਪਣੇ ਪਾਸ ਪਾਣੀ ਰਖਕੇ ਜਪਣਾ. ਪਾਠ ਪੂਰਾ ਹੋਣ ਉਪਰੰਤ ਰੋਗੀ ਨੂੰ ਇਸ ਜਲ ਦਾ ਛਿੱਟਾ ਦੇਣਾ ਅਤੇ ਸੱਤ ਦਿਨ ਪਿਲਾਉਣਾ। ਕੁਸ਼ਟ ਰੋਗ ਤੇ ਭਗੰਦਰ ਤੇ ਜਲੋਧਰ ਦਾ ਰੋਗ ਮਿਟੇ। ਜੇ ਇਸ ਨੂੰ ਅਨਲੋਮ (ਮੂੰਹ ਵਿਚ) ਜਪੇ ਤਾਂ ਸਰਬ ਫਲ ਪ੍ਰਾਪਤ ਹੋਣ।*

## ਪਉੜੀ (ਛੱਤੀਵੀਂ)

ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥
ਤਿਥੈ ਨਾਦ ਬਿਨੋਦ ਕੋਡ ਅਨੰਦੁ ॥
ਸਰਮ ਖੰਡ ਕੀ ਬਾਣੀ ਰੂਪੁ ॥
ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥
ਤਾ ਕੀਆ ਗਲਾ ਕਥੀਆ ਨਾ ਜਾਹਿ ॥
ਜੇ ਕੋ ਕਹੈ ਪਿਛੈ ਪਛੁਤਾਇ ॥

ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥ ੩੬॥

## *ਮਹਾਤਮ*

*ਇਸ ਪਉੜੀ ਦਾ ਪਾਠ ਵੀਰਵਾਰ ਪ੍ਰਾਤਾਕਾਲ ਤੋਂ ਇਕ ਸੌ ਇਕ ਰੋਜ਼ ਇੱਕੀ ਦਿਨ ਕਰੋ, ਗਿਆਨ ਦੀ ਪ੍ਰਾਪਤੀ ਹੋਵੇ। ਜੇ ਇਸ ਨੂੰ ਐਤਵਾਰ ਗੁਪਤ ਜਪੇ ਤਾਂ ਅਦ੍ਰਿਸ਼ਟ ਦੇਖੇ।*

## *ਪਉੜੀ (ਸੈਂਤੀਵੀਂ)*

ਕਰਮ ਖੰਡ ਕੀ ਬਾਣੀ ਜੋਰੁ॥
ਤਿਥੈ ਹੋਰੁ ਨ ਕੋਈ ਹੋਰੁ॥
ਤਿਥੈ ਜੋਧ ਮਹਾਬਲ ਸੂਰ॥
ਤਿਨ ਮਹਿ ਰਾਮੁ ਰਹਿਆ ਭਰਪੂਰ॥
ਤਿਥੈ ਸੀਤੋ ਸੀਤਾ ਮਹਿਮਾ ਮਾਹਿ॥
ਤਾ ਕੇ ਰੂਪ ਨ ਕਥਨੇ ਜਾਹਿ॥
ਨਾ ਓਹਿ ਮਰਹਿ ਨ ਠਾਗੇ ਜਾਹਿ॥
ਜਿਨ ਕੈ ਰਾਮੁ ਵਸੈ ਮਨ ਮਾਹਿ॥
ਤਿਥੈ ਭਗਤ ਵਸਹਿ ਕੇ ਲੋਅ॥
ਕਰਹਿ ਅਨੰਦੁ ਸਚਾ ਮਨਿ ਸੋਇ॥
ਸਚਖੰਡਿ ਵਸੈ ਨਿਰੰਕਾਰੁ॥
ਕਰਿ ਕਰਿ ਵੇਖੈ ਨਦਰਿ ਨਿਹਾਲ॥
ਤਿਥੈ ਖੰਡ ਮੰਡਲ ਵਰਭੰਡ॥
ਜੇ ਕੋ ਕਥੈ ਤ ਅੰਤ ਨ ਅੰਤ॥
ਤਿਥੈ ਲੋਅ ਲੋਅ ਆਕਾਰ॥
ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥
ਵੇਖੈ ਵਿਗਸੈ ਕਰਿ ਵੀਚਾਰੁ॥

ਨਾਨਕ ਕਥਨਾ ਕਰੜਾ ਸਾਰੁ॥ ੩੭॥

## ਮਹਾਤਮ

ਮੰਗਲਵਾਰ ਤੋਂ ਇਸ ਪਉੜੀ ਨੂੰ ਤੇਰਾਂ ਦਿਨਾਂ ਵਿਚ ਪ੍ਰਾਤਾਕਾਲ ਤੇਰਾਂ ਸੌ ਵਾਰ ਜਪੇ ਤਾਂ ਭਾਗ ਉਦੇ ਹੋਣ। ਪੂਰਬ ਜਨਮ ਦੇ ਪਾਪ ਮਿਟਣ। ਐਤਵਾਰ ਤੋਂ ਨਿਤਾਪ੍ਰਤਿ ਗੁਪਤ ਜਪੇ ਤਾਂ ਅਦ੍ਰਿਸ਼ਟ ਵੇਖੇ, ਦਿਬ ਦ੍ਰਿਸ਼ਟੀ ਹੋ ਜਾਵੇ। ਪਉੜੀ ਸਿੱਧ ਕਰਨ ਵਾਲੇ ਇਸਤ੍ਰੀ ਪੁਰਸ਼ ਨੂੰ ਝੂਠ, ਦਗਾ ਫਰੇਬ ਅਤੇ ਪਰਾਇਆ ਹੱਕ ਖਾਣ ਤੋਂ ਬਹੁਤ ਪ੍ਰਹੇਜ਼ ਕਰਨਾ ਚਾਹੀਦਾ ਹੈ। ਜੇ ਇਨ੍ਹਾਂ ਦਾ ਤਿਆਗ ਨਹੀਂ ਹੋਵੇਗਾ ਤਾਂ ਪਉੜੀ ਸਿੱਧ ਕਰਨ ਦਾ ਕੋਈ ਫਲ ਪ੍ਰਾਪਤ ਨਹੀਂ ਹੋਵੇਗਾ।

## ਪਉੜੀ (ਅਠੱਤੀਵੀਂ)

ਜਤੁ ਪਾਹਾਰਾ ਧੀਰਜੁ ਸੁਨਿਆਰੁ॥
ਅਹਰਣਿ ਮਤਿ ਵੇਦੁ ਹਥੀਆਰੁ॥
ਭਉ ਖਲਾ ਅਗਨਿ ਤਪ ਤਾਉ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥
ਘੜੀਐ ਸਬਦੁ ਸਚੀ ਟਕਸਾਲ॥
ਜਿਨ ਕਉ ਨਦਰਿ ਕਰਮੁ ਤਿਨ ਕਾਰ॥
ਨਾਨਕ ਨਦਰੀ ਨਦਰਿ ਨਿਹਾਲ॥ ੩੮॥

## ਮਹਾਤਮ

ਇਸ ਪਉੜੀ ਦਾ ਸੋਮਵਾਰ ਤੋਂ ਪ੍ਰਾਤਾਕਾਲ ਪੰਜ ਹਜ਼ਾਰ ਵਾਰ ਪਾਠ ਪੰਜਾਂ ਦਿਨਾਂ ਵਿਚ ਕਰਨਾ, ਸਰੀਰ ਵਿਚੋਂ ਕਾਮ ਵਾਸ਼ਨਾ ਦਾ ਨਾਸ਼ ਹੋਵੇ। ਜੇ ਗੁਪਤ ਜਪੇ ਤਾਂ ਵੈਰੀ ਨਾਸ ਹੋਵੇ।

## ਸਲੋਕੁ॥

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ ੧ ॥

## ਮਹਾਤਮ

ਇਸ ਸਲੋਕ ਦਾ ਪਾਠ ਐਤਵਾਰ ਤੋਂ ਪੰਜ ਸੌ ਰੋਜ਼ ਇੱਕੀ ਦਿਨ ਜਪਣਾ, ਗੁਰੂ ਧ੍ਰੋਹ ਦਾ ਪਾਪ ਦੂਰ ਹੋਵੇ। ਮੁਕਤੀ ਪਾਵੇ, ਇੰਦ੍ਰ ਲੋਕ ਦਾ ਸੁਖ ਮਿਲੇ।

**ਸ੍ਰੀ ਜਪੁ ਜੀ ਸਾਹਿਬ ਮਹਾਤਮ ਸੰਪੂਰਨ ਹੋਇਆ।**

**ਬੋਲੋ ਜੀ ਵਾਹਿਗੁਰੂ-ਸਤਿਨਾਮੁ ਸ੍ਰੀ ਵਾਹਿਗੁਰੂ॥**

# ਪ੍ਰਕਰਣ ਦੂਜਾ

## (ਘਰ ਵਿਚ ਅਨੰਦ ਮੰਗਲਾਚਾਰ ਹੋਵੇ)

ਸ਼ਬਦ ਨੰ: ੧

### ਗੂਜਰੀ ਮਹਲਾ ੫ ॥ (ਪੰਨਾ ੪੯੯)

ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ ॥
ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ ॥ ੧ ॥

ਠਾਕੁਰ ਹੋਏ ਆਪਿ ਦਇਆਲ ॥ ਭਈ ਕਲਿਆਣ ਆਨੰਦ ਰੂਪ ਹੁਈ ਹੈ ਉਬਰੇ ਬਾਲ ਗੁਪਾਲ ॥ ੧ ॥ ਰਹਾਉ ॥ ਮਿਲਿ ਵਰ ਨਾਰੀ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ ॥ ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਨਿ ਸਭ ਕਾ ਕੀਆ ਉਧਾਰੁ ॥ ੨ ॥ ੬ ॥ ੧੫ ॥

## ਮਹਾਤਮ

ਘਰ ਵਿਚ ਅਨੰਦ ਅਤੇ ਖੁਸ਼ੀਆਂ ਭਰਪੂਰ ਰਹਿਣ ਵਾਸਤੇ ਇਸ ਸ਼ਬਦ ਦਾ ਰੋਜ਼ ਪੰਜ ਸੋ ਪਾਠ ਅੰਮ੍ਰਿਤ ਵੇਲੇ ਚਾਨਣੇ ਪੱਖ ਤੋਂ ਆਰੰਭ ਕਰਕੇ ੨੧ ਦਿਨ ਕਰਨਾ।

ਸ਼ਰਧਾ ਪ੍ਰੇਮ ਨਾਲ ਪਾਠ ਕਰਨ ਵਾਲੇ ਗੁਰਮੁਖ ਮਾਈ ਭਾਈ ਦੇ ਘਰ ਵਿਚ ਸਦਾ ਮੰਗਲ ਬਣਿਆਂ ਰਹਿੰਦਾ ਹੈ।

### ਸ਼ਬਦ ਨੰ: ੨

## ਬਿਲਾਵਲੁ ਮਹਲਾ ੫ ਛੰਤ (ਪੰਨਾ ੮੪੫)

**ਮੰਗਲ ਸਾਜੁ ਭਇਆ ਪ੍ਰਭੁ ਅਪੁਨਾ ਗਾਇਆ ਰਾਮ॥**
**ਅਬਿਨਾਸੀ ਵਰੁ ਸੁਣਿਆ ਮਨਿ ਉਪਜਿਆ ਚਾਇਆ ਰਾਮ॥**
**ਮਨਿ ਪ੍ਰੀਤਿ ਲਾਗੈ ਵਡੈ ਭਾਗੈ ਕਬ ਮਿਲੀਐ ਪੂਰਨ ਪਤੇ॥**
**ਸਹਜੇ ਸਮਾਈਐ ਗੋਵਿੰਦੁ ਪਾਈਐ ਦੇਹੁ ਸਖੀਏ ਮੋਹਿ ਮਤੇ॥**
**ਦਿਨੁ ਰੈਣਿ ਠਾਢੀ ਕਰਉ ਸੇਵਾ ਪ੍ਰਭੁ ਕਵਨ ਜੁਗਤੀ ਪਾਇਆ॥**
**ਬਿਨਵੰਤਿ ਨਾਨਕ ਕਰਹੁ ਕਿਰਪਾ ਲੈਹੁ ਮੋਹਿ ਲੜਿ ਲਾਇਆ॥ ੧ ॥**

## ਮਹਾਤਮ

ਘਰ ਵਿਚੋਂ ਰੋਗ ਸੋਗ ਨੂੰ ਦੂਰ ਕਰਨ ਵਾਸਤੇ ਇਸ ਸ਼ਬਦ ਨੂੰ ਇਕੋਤ੍ਰ ਸੌ ਵਾਰ ਰੋਜ਼ ੨੧ ਦਿਨ ਜਪਣਾ ਘਰ ਵਿਚੋਂ ਸੋਗ ਦੂਰ ਹੋ ਜਾਵੇਗਾ ਤੇ ਖੁਸ਼ੀਆਂ ਦਾ ਵਾਤਾਵਰਨ ਬਣ ਜਾਵੇਗਾ।

### ਸ਼ਬਦ ਨੰ: ੩

## ਗਉੜੀ ਮਾਝ ਮਹਲਾ ੪ ॥ (ਪੰਨਾ ੧੭੩)

**ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ ਹਰਿ ਕਰਿ ਕਿਰਪਾ ਮਨਿ ਵਸੁ ਜੀਉ॥ ਮਨਿ ਚਿੰਦਿਅੜਾ ਫਲੁ ਪਾਇਆ ਮੇਰੇ ਗੋਵਿੰਦਾ ਗੁਰੁ ਪੂਰਾ ਵੇਖਿ ਵਿਗਸੁ ਜੀਉ॥ ਹਰਿ ਨਾਮੁ ਮਿਲਿਆ ਸੋਹਾਗਣੀ ਮੇਰੇ ਗੋਵਿੰਦਾ ਮਨਿ ਅਨਦਿਨੁ ਅਨਦੁ ਰਹਸੁ ਜੀਉ॥ ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ ਨਿਤ ਲੈ ਲਾਹਾ ਮਨਿ ਹਸੁ ਜੀਉ॥ ੩ ॥**

## ਮਹਾਤਮ

ਇਸ ਸ਼ਬਦ ਦਾ ੨੫ ਵਾਰ ਦੁਪਹਿਰ ਪਿਛੋਂ ਲਗਾਤਾਰ ਪੰਜ ਮੰਗਲਵਾਰ ਪਾਠ

*ਕਰਨਾ, ਘਰ ਵਿਚ ਸਦਾ ਮੰਗਲ ਤੇ ਖੁਸ਼ੀਆਂ ਬਣੀਆਂ ਰਹਿਣਗੀਆਂ। ਸਤਿਗੁਰੂ ਜੀ ਆਪ ਸਹਾਈ ਹੋਵਣਗੇ।*

### *ਸ਼ਬਦ ਨੰ: ੪*

## *ਮਾਝ ਮਹਲਾ ੫ ॥ (ਪੰਨਾ ੯੭)*

**ਜਿਤੁ ਘਰਿ ਪਿਰਿ ਸੋਹਾਗੁ ਬਣਾਇਆ। ਤਿਤੁ ਘਰਿ ਸਖੀਏ ਮੰਗਲੁ ਗਾਇਆ॥ ਅਨਦ ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ॥ ੧॥ ਸਾ ਗੁਣਵੰਤੀ ਸਾ ਵਡਭਾਗਣਿ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ॥ ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ॥ ੨॥ ਅਚਾਰਵੰਤਿ ਸਾਈ ਪਰਧਾਨੇ॥ ਸਭ ਸਿੰਗਾਰ ਬਣੇ ਤਿਸੁ ਗਿਆਨੇ॥ ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ॥ ੩॥ ਮਹਿਮਾ ਤਿਸ ਕੀ ਕਹਣੁ ਨ ਜਾਏ॥ ਜੋ ਪਿਰਿ ਮੇਲਿ ਲਈ ਅੰਗਿ ਲਾਏ॥ ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ॥ ੪॥**

## *ਮਹਾਤਮ*

*ਇਸ ਸ਼ਬਦ ਦਾ ਮੰਗਲਵਾਰ ਦੇ ਸਮੇਂ ਪੰਜ ਵੇਰਾਂ ਪਾਠ ਕਰੇ। ਸਮਾਂ ਸੁਹਾਵਣਾ ਹੋਵੇ, ਕੋਈ ਦੁਖ ਨ ਹੋਵੇ। ਸਤਿਗੁਰੂ ਜੀ ਰਖਿਆ ਕਰਨਗੇ।*

### *ਸ਼ਬਦ ਨੰ: ੫*

## *ਸਿਰੀਰਾਗੁ ਮਹਲਾ ੪ ॥ (ਪੰਨਾ ੭੬)*

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਪਾਇਆ ਉਦਰ ਮੰਝਾਰਿ॥ ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮੁ ਸਮਾਰਿ॥ ਹਰਿ ਹਰਿ ਨਾਮੁ ਜਪੇ ਆਰਾਧੇ ਵਿਚਿ ਅਗਨੀ ਹਰਿ ਜਪਿ ਜੀਵਿਆ॥ ਬਾਹਰਿ ਜਨਮੁ ਭਇਆ ਮੁਖਿ ਲਾਗਾ ਸਰਸੇ ਪਿਤਾ ਮਾਤ ਥੀਵਿਆ॥ ਜਿਸ ਕੀ ਵਸਤੁ ਤਿਸੁ ਚੇਤਹੁ**

ਪ੍ਰਾਣੀ ਕਰਿ ਹਿਰਦੈ ਗੁਰਮੁਖਿ ਬੀਚਾਰਿ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹਰਿ ਜਪੀਐ ਕਿਰਪਾ ਧਾਰਿ॥ ੧॥

## ਮਹਾਤਮ

*ਬਾਲਕ ਦੇ ਜਨਮ ਸਮੇਂ ਤਥਾ ਮੰਗਲਾਚਾਰ ਦੇ ਸਮੇਂ ਇਸ ਸ਼ਬਦ ਦਾ ਇਕ ਮਨ ਹੋ ਕੇ ੨੧ ਵਾਰ ਪਾਠ ਕਰਨਾ ਅਤੇ ਸ਼ੁਭ ਹੋਣ ਦੀ ਅਰਦਾਸ ਕਰਨੀ ਘਰ ਵ੍ਰਿਚ ਖੁਸ਼ੀਆਂ ਤੇ ਮੰਗਲਾਚਾਰ ਸਦਾ ਹੋਵੇਗਾ।*

### ਸ਼ਬਦ ਨੰ: ੬

## ਗਉੜੀ ਛੰਤ ਮਹਲਾ ੫॥ (ਪੰਨਾ ੨੪੭)

ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ॥ ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ॥ ਮਿਲਿਆ ਤ ਲਾਲੁ ਗੁਪਾਲੁ ਠਾਕੁਰੁ ਸਖੀ ਮੰਗਲੁ ਗਾਇਆ॥ ਸਭ ਮੀਤ ਬੰਧਪ ਹਰਖੁ ਉਪਜਿਆ ਦੂਤ ਥਾਉ ਗਵਾਇਆ॥ ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ॥ ਬਿਨਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ॥ ੪॥ ੧॥

## ਮਹਾਤਮ

*ਇਸ ਸ਼ਬਦ ਦਾ ਸਵੇਰੇ ਅੰਮ੍ਰਿਤ ਵੇਲੇ ਸੂਰਜ ਵਲ ਮੂੰਹ ਕਰ ਕੇ ਲਗਾਤਾਰ ੧੪ ਦਿਨ ਇਕੀ ਪਾਠ ਰੋਜ਼ ਕਰਨ ਨਾਲ ਘਰ ਵਿਚ ਸ਼ੀਘਰ ਹੀ ਅਨੰਦ ਮਈ ਸੁਭਾਗ ਦਾ ਸਮਾਂ ਆਉਂਦਾ ਹੈ ਅਤੇ ਮਨ ਦੀਆਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ। ਪਾਠ ਕਰਨ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਧਿਆਨ ਹਿਰਦੇ ਵਿਚ ਵਸਾਉਣ ਨਾਲ ਵਿਸ਼ੇਸ਼ ਲਾਭ ਹੁੰਦਾ ਹੈ।*

### ਸ਼ਬਦ ਨੰ: ੭

## ਸਿਰੀ ਰਾਗੁ ਮਹਲਾ ੩॥ (ਪੰਨਾ ੩੬)

ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ॥ ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ॥ ਸਦਾ ਸਦਾ ਸਾਚੇ

ਗੁਣ ਗਾਵਹਿ ਸਾਚੈ ਨਾਇ ਪਿਆਰੁ॥ ਕਿਰਪਾ ਕਰਿ ਕੈ ਆਪਣੀ ਦਿਤੋਨੁ ਭਗਤਿ ਭੰਡਾਰੁ॥ ੧ ॥ ਮਨ ਰੇ ਸਦਾ ਅਨੰਦੁ ਗੁਣ ਗਾਇ॥ ਸਚੀ ਬਾਣੀ ਹਰਿ ਪਾਈਐ ਹਰਿ ਸਿਉ ਰਹੈ ਸਮਾਇ॥ ੧॥ ਰਹਾਉ॥ ਸਚੀ ਭਗਤੀ ਮਨੁ ਲਾਲੁ ਥੀਆ ਰਤਾ ਸਹਜਿ ਸੁਭਾਇ॥ ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ॥ ਜਿਹਵਾ ਰਤੀ ਸਬਦਿ ਸਚੈ ਅੰਮ੍ਰਿਤੁ ਪੀਵੈ ਰਸਿ ਗੁਣ ਗਾਇ॥ ਗੁਰਮੁਖਿ ਏਹੁ ਰੰਗੁ ਪਾਈਐ ਜਿਸ ਨੋ ਕਿਰਪਾ ਕਰੇ ਰਜਾਇ॥ ੨ ॥ ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ॥ ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ॥ ਆਪੇ ਹੀ ਆਪਿ ਮਨਿ ਵਸਿਆ ਮਾਇਆ ਮੋਹੁ ਚੁਕਾਇ॥ ਆਪਿ ਵਡਾਈ ਦਿਤੀਅਨੁ ਗੁਰਮੁਖਿ ਦੇਇ ਬੁਝਾਇ॥ ੩ ॥ ਸਭਨਾ ਕਾ ਦਾਤਾ ਏਕੁ ਹੈ ਭੁਲਿਆ ਲਏ ਸਮਝਾਇ॥ ਇਕਿ ਆਪੇ ਆਪਿ ਖੁਆਇਅਨੁ ਦੂਜੈ ਛਡਿਅਨੁ ਲਾਇ॥ ਗੁਰਮਤੀ ਹਰਿ ਪਾਈਐ ਜੋਤੀ ਜੋਤਿ ਮਿਲਾਇ॥ ਅਨਦਿਨੁ ਨਾਮੇ ਰਤਿਆ ਨਾਨਕ ਨਾਮਿ ਸਮਾਇ॥ ੪ ॥

## ਮਹਾਤਮ

*ਇਸ ਸ਼ਬਦ ਦਾ ਰੋਜ਼ ਸੱਤ ਵਾਰ ਪਾਠ ਕਰਨ ਨਾਲ ਸਾਰਾ ਦਿਨ ਪ੍ਰਸੰਨਤਾ ਬਣੀ ਰਹਿੰਦੀ ਹੈ, ਤਥਾ ਮੰਗਲਵਾਰ ਇਸ ਨੂੰ ਸੱਤ ਵਾਰ ਪੜ੍ਹ ਲਿਆ ਜਾਵੇ ਤਾਂ ਕਾਰਜ ਵਿਚ ਕੋਈ ਵਿਘਨ ਨਹੀਂ ਪੈਂਦਾ।*

## ਪ੍ਰਕਰਣ ਤੀਜਾ

## (ਪ੍ਰਭੂ ਭਗਤੀ ਵਿਚ ਮਨ ਲੱਗੇ)

ਸ਼ਬਦ ਨੰ: ੮

**ਸਲੋਕ ਸਹਸਕ੍ਰਿਤੀ ਮਹਲਾ ੫ ॥** (ਪੰਨਾ ੧੩੫੭)

ਮੰਡ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥ ਗ੍ਯਾਨੰ ਸਮ ਦੁਖ

ਸੁਖੰ ਜੁਗਤਿ ਨਿਰਮਲ ਨਿਰਵੈਰਣਹ॥ ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥ ਭਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥ ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥ ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ॥ ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥੪੦॥

## ਮਹਾਤਮ

*ਵੀਰਵਾਰ ਤੋਂ ਆਰੰਭ ਕਰਕੇ ਇਸ ਸਲੋਕ ਦੇ ੪੦ ਦਿਨ ਅੰਮ੍ਰਿਤ ਵੇਲੇ ਲਗਾਤਾਰ ਨਿਤਪ੍ਰਤੀ ੪੦ ਪਾਠ ਕਰਨੇ। ਇਸਦਾ ਫਲ ਸਰੂਪ ਆਤਮ ਗਿਆਨ ਦੀ ਪ੍ਰਾਪਤੀ ਹੋਵੇ ਅਤੇ ਦੁਰਗਮ ਰੋਗਾਂ ਦਾ ਨਾਸ ਹੋਵੇ।*

### ਸ਼ਬਦ ਨੰ: ੯

### ਦੇਵਗੰਧਾਰੀ ਮਹਲਾ ੫ ॥ (ਪੰਨਾ ੫੩੨)

ਮਾਈ ਗੁਰ ਬਿਨੁ ਗਿਆਨੁ ਨ ਪਾਈਐ॥ ਅਨਿਕ ਪ੍ਰਕਾਰ ਫਿਰਤ ਬਿਲਲਾਤੇ ਮਿਲਤ ਨਹੀ ਗੋਸਾਈਐ॥ ੧ ॥ ਰਹਾਉ॥ ਮੋਹ ਰੋਗ ਸੋਗ ਤਨੁ ਬਾਧਿਓ ਬਹੁ ਜੋਨੀ ਭਰਮਾਈਐ॥ ਟਿਕਨੁ ਨ ਪਾਵੈ ਬਿਨੁ ਸਤਸੰਗਤਿ ਕਿਸੁ ਆਗੈ ਜਾਇ ਰੂਆਈਐ॥ ੧॥ ਕਰੈ ਅਨੁਗ੍ਰਹੁ ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ॥ ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ ਹਰਿ ਦਰਸਿ ਸਮਾਈਐ॥ ੨॥

## ਮਹਾਤਮ

*ਸ਼ੁਕਰਵਾਰ ਤੋਂ ਲਗਾਤਾਰ ਚਾਲੀ ਦਿਨ ਇਸ ਸ਼ਬਦ ਦਾ ਨਿਤਾ ਪ੍ਰਤੀ ਸੋਲ੍ਹਾਂ ਸੌ ਵਾਰ ਪਾਠ ਕਰਨਾ। ਇਸ ਦਾ ਫਲ ਸਾਧ ਸੰਗਤ ਦਾ ਮਿਲਾਪ ਹੋਵੇ ਅਤੇ ਆਤਮ ਗਿਆਨ ਦਾ ਪ੍ਰਕਾਸ਼ ਹੋਵੇ।*

## ਸ਼ਬਦ ਨੰ: ੧੦

## ਵਡਹੰਸੁ ਮਹਲਾ ੩ ॥ (ਪੰਨਾ ੫੬੦)

ਰਸਨਾ ਹਰਿ ਸਾਦਿ ਲਗੀ ਸਹਜਿ ਸੁਭਾਇ ॥ ਮਨੁ ਤ੍ਰਿਪਤਿਆ ਹਰਿ ਨਾਮੁ ਧਿਆਇ ॥ ੧ ॥ ਸਦਾ ਸੁਖੁ ਸਾਚੈ ਸਬਦਿ ਵੀਚਾਰੀ ॥ ਅਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ ॥ ੧ ॥ ਰਹਾਉ ॥ ਅਖੀ ਸੰਤੋਖੀਆ ਏਕ ਲਿਵ ਲਾਇ ॥ ਮਨੁ ਸੰਤੋਖਿਆ ਦੂਜਾ ਭਾਉ ਗਵਾਇ ॥ ੨ ॥ ਦੇਹ ਸਰੀਰਿ ਸੁਖੁ ਹੋਵੈ ਸਬਦਿ ਹਰਿ ਨਾਇ ॥ ਨਾਮੁ ਪਰਮਲੁ ਹਿਰਦੈ ਰਹਿਆ ਸਮਾਇ ॥ ੩ ॥ ਨਾਨਕ ਮਸਤਕਿ ਜਿਸੁ ਵਡਭਾਗੁ ॥ ਗੁਰ ਕੀ ਬਾਣੀ ਸਹਜ ਬੈਰਾਗੁ ॥ ੪ ॥

## ਮਹਾਤਮ

ਬੁਧਵਾਰ ਤੋਂ ਇੱਕੀ ਵਾਰ ਨਿਤਾ-ਪ੍ਰਤੀ ਇਸ ਸ਼ਬਦ ਦਾ ਚਾਲੀਹਾ ਭਰ ਪਾਠ ਕਰਨਾ, ਚਿੱਤ ਨੂੰ ਸ਼ਾਂਤੀ ਸੰਤੋਖ ਪ੍ਰਾਪਤ ਹੋਵੇ। ਮਨ ਦੀ ਇਕਾਗਰਤਾ ਹੋਵੇ।

## ਸ਼ਬਦ ਨੰ: ੧੧

## ਰਾਗੁ ਧਨਾਸਰੀ ਮਹਲਾ ੧ ॥ ਆਰਤੀ (ਪੰਨਾ ੧੩)

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥ ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ ੧ ॥ ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥ ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥ ੨ ॥ ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥ ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋੁ ਮੋਹਿ ਆਹੀ

ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ ॥ ੪ ॥ ੩ ॥

## ਮਹਾਤਮ

*ਇਸ ਸ਼ਬਦ ਦਾ ਸੋਮਵਾਰ ਤੋਂ ਇੱਕੀ ਦਿਨਾਂ ਵਿਚ ੪੨ ਹਜ਼ਾਰ ਜਾਪ ਕਰਨਾ, ਮਨ ਵਿਚ ਗਿਆਨ ਤੇ ਸਹਸ ਸੁੱਖ ਦੀ ਪ੍ਰਾਪਤੀ ਹੋਵੇ। ਪਾਠ ਸਮੇਂ ਗੁਰੂ ਨਾਨਕ ਦੇਵ ਜੀ ਦਾ ਮਨ ਵਿਚ ਧਿਆਨ ਟਿਕਾਈ ਰੱਖਣਾ।*

### ਸ਼ਬਦ ਨੰ: ੧੨

**ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧ ॥** (ਪੰਨਾ ੭੨੮)

ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥ ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥ ੧ ॥ ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥ ੧ ॥ ਰਹਾਉ ॥ ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ॥ ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥ ੨ ॥ ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥ ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥ ੩ ॥ ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ ਅਵਰੁ ਨ ਕੋਈ ॥ ਭਗਤਿ ਹੀਣੁ ਨਾਨਕੁ ਜਨੁ ਜੰਪੈ ਹਉ ਸਾਲਾਹੀ ਸਚਾ ਸੋਈ ॥ ੪ ॥

## ਮਹਾਤਮ

*ਇਸ ਸ਼ਬਦ ਦਾ ਐਤਵਾਰ ਅੰਮ੍ਰਿਤ ਵੇਲੇ ਤੋਂ ਚਾਲੀ ਦਿਨ ਵਿਚ ਦਸ ਹਜ਼ਾਰ ਪਾਠ ਕਰਨਾ। ਇਸ ਦਾ ਫਲ ਸਰੂਪ ਮਨ ਸ਼ੁਧ ਹੋ ਕੇ ਟਿਕਾਉ ਵਿਚ ਆ ਜਾਂਦਾ ਹੈ ਅਤੇ ਭਟਕਣਾ ਮਿਟ ਜਾਂਦੀ ਹੈ।*

## ਸ਼ਬਦ ਨੰ: ੧੩

### ਮਾਰੂ ਮਹਲਾ ੫ ॥ (ਪੰਨਾ ੧੦੦੨)

ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥ ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥ ੧ ॥ ਮਾਨਕੁ ਪਾਇਓ ਰੇ ਪਾਇਓ ਹਰਿ ਪੂਰਾ ਪਾਇਆ ਥਾ ॥ ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ ॥ ੧ ॥ ਰਹਾਉ ॥ ਅਦਿਸਟੁ ਅਗੋਚਰੁ ਪਾਰਬ੍ਰਹਮੁ ਮਿਲਿ ਸਾਧੂ ਅਕਥੁ ਕਥਾਇਆ ਥਾ ॥ ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥ ੨ ॥ ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ ਅਖੁਟ ਭੰਡਾਰ ਸਮਾਇਆ ਥਾ ॥ ਚਰਣ ਚਰਣ ਚਰਣ ਗੁਰ ਸੇਵੇ ਅਘੜੁ ਘੜਿਓ ਰਸੁ ਪਾਇਆ ਥਾ ॥ ੩ ॥ ਸਹਜੇ ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ ਥਾ ॥ ਕਹੁ ਨਾਨਕ ਭਰਮੁ ਗੁਰਿ ਖੋਇਆ ਤਾ ਹਰਿ ਮਹਲੀ ਮਹਲੁ ਪਾਇਆ ਥਾ ॥ ੪ ॥

## ਮਹਾਤਮ

*ਇਸ ਸ਼ਬਦ ਦਾ ਵੀਰਵਾਰ ਤੋਂ ਚਾਲੀ ਦਿਨਾਂ ਵਿਚ ਦਸ ਹਜ਼ਾਰ ਪਾਠ ਕਰਨ ਨਾਲ ਆਤਮ ਗਿਆਨ ਪ੍ਰਾਪਤ ਹੁੰਦਾ ਹੈ। ਜੇ ਇਸ ਨੂੰ ਰੋਜ਼ਾਨਾ ਲੋਮ (ਪ੍ਰਗਟ) ਚਾਲੀਵਾਰ ਜਪੇ ਤਾਂ ਗਵਾਚੀ ਹੋਈ ਵਸਤੂ ਮਿਲ ਜਾਵੇ।*

## ਸ਼ਬਦ ਨੰ: ੧੪

### ਆਸਾ ਮਹਲਾ ੫ ॥ (ਪੰਨਾ ੩੭੭)

ਬੁਧਿ ਪ੍ਰਗਾਸ ਭਈ ਮਤਿ ਪੂਰੀ॥ ਤਾ ਤੇ ਬਿਨਸੀ ਦੁਰਮਤਿ ਦੂਰੀ॥ ੧ ॥ ਐਸੀ ਗੁਰਮਤਿ ਪਾਈਅਲੇ॥ ਬੂਡਤ ਘੋਰ ਅੰਧ ਕੂਪ ਮਹਿ ਨਿਕਸਿਓ ਮੇਰੇ ਭਾਈ ਰੇ॥ ੧॥ ਰਹਾਉ॥ ਮਹਾ ਅਗਾਹ ਅਗਨਿ ਕਾ ਸਾਗਰੁ॥ ਗੁਰੁ ਬੋਹਿਥੁ ਤਾਰੇ ਰਤਨਾਗਰੁ॥ ੨ ॥ ਦੁਤਰ

ਅੰਧ ਬਿਖਮ ਇਹ ਮਾਇਆ॥ ਗੁਰਿ ਪੂਰੈ ਪਰਗਟੁ ਮਾਰਗੁ ਦਿਖਾਇਆ॥ ੩॥ ਜਾਪ ਤਾਪ ਕਛੁ ਉਕਤਿ ਨ ਮੋਰੀ॥ ਗੁਰ ਨਾਨਕ ਸਰਣਾਗਤਿ ਤੋਰੀ॥ ੪॥ ੨੬॥

## ਮਹਾਤਮ

*ਇਸ ਸ਼ਬਦ ਦਾ ਪਾਠ ਸ਼ੁਕਰਵਾਰ ਸੋਲ੍ਹਾਂ ਸੌ ਵਾਰ ਕਰਨ ਨਾਲ ਮਨ ਦਾ ਸਾਰਾ ਭਰਮ ਦੂਰ ਹੋ ਜਾਂਦਾ ਹੈ ਅਤੇ ੪੦ ਦਿਨ ਲਗਾਤਾਰ ਜਪਣ ਨਾਲ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਪਾਠ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਰੂਪ ਆਪਣੀ ਦ੍ਰਿਸ਼ਟੀ ਵਿਚ ਟਿਕਾਈ ਰਖਣਾ।*

### ਸ਼ਬਦ ਨੰ: ੧੫

### ਆਸਾ ਮਹਲਾ ੫ ॥ (ਪੰਨਾ ੩੮੪)

ਸਾਚਿ ਨਾਮਿ ਮੇਰਾ ਮਨੁ ਲਾਗਾ॥ ਲੋਗਨ ਸਿਉ ਮੇਰਾ ਠਾਠਾ ਬਾਗਾ॥ ੧॥ ਬਾਹਰਿ ਸੂਤੁ ਸਗਲ ਸਿਉ ਮਉਲਾ॥ ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ॥ ੧॥ ਰਹਾਉ॥ ਮੁਖ ਕੀ ਬਾਤ ਸਗਲ ਸਿਉ ਕਰਤਾ॥ ਜੀਅ ਸੰਗਿ ਪ੍ਰਭੁ ਅਪੁਨਾ ਧਰਤਾ॥ ੨॥ ਦੀਸਿ ਆਵਤ ਹੈ ਬਹੁਤੁ ਭੀਹਾਲਾ॥ ਸਗਲ ਚਰਨ ਕੀ ਇਹੁ ਮਨੁ ਰਾਲਾ॥ ੩॥ ਨਾਨਕ ਜਨਿ ਗੁਰੁ ਪੂਰਾ ਪਾਇਆ॥ ਅੰਤਰਿ ਬਾਹਰਿ ਏਕੁ ਦਿਖਾਇਆ॥ ੪॥ ੩॥ ੫੪॥

## ਮਹਾਤਮ

*ਇਸ ਸ਼ਬਦ ਨੂੰ ਐਤਵਾਰ ਤੋਂ ੪੧ ਦਿਨਾਂ ਵਿਚ ੨੧ ਹਜ਼ਾਰ ਜਪਣਾ। ਪ੍ਰਮਾਤਮਾ ਦੇ ਮਿਲਣ ਵਾਸਤੇ ਵੈਰਾਗ ਪੈਦਾ ਹੋਵੇ ਅਤੇ ਚਿੱਤ ਸ਼ੁਧ ਹੋ ਜਾਵੇ।*

# ਪ੍ਰਕਰਣ ਚੌਥਾ

## (ਮਾਨ ਵਡਿਆਈ ਵਧੇ )

### ਸ਼ਬਦ ਨੰ: ੧੬

**ਆਸਾ ਮਹਲਾ ੧ ॥** (ਪੰਨਾ ੩੫੫)

ਕਾਇਆ ਬ੍ਰਹਮਾ ਮਨੁ ਹੈ ਧੋਤੀ॥ ਗਿਆਨੁ ਜਨੇਊ ਧਿਆਨੁ ਕੁਸਪਾਤੀ॥ ਹਰਿ ਨਾਮਾ ਜਸੁ ਜਾਚਉ ਨਾਉ॥ ਗੁਰ ਪਰਸਾਦੀ ਬ੍ਰਹਮਿ ਸਮਾਉ॥੧॥ ਪਾਂਡੇ ਐਸਾ ਬ੍ਰਹਮ ਬੀਚਾਰੁ॥ ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ॥੧॥ ਰਹਾਉ॥ ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ॥ ਧੋਤੀ ਟਿਕਾ ਨਾਮੁ ਸਮਾਲਿ॥ ਐਥੈ ਓਥੈ ਨਿਬਹੀ ਨਾਲਿ॥ ਵਿਣੁ ਨਾਵੈ ਹੋਰਿ ਕਰਮ ਨ ਭਾਲਿ॥ ੨॥ ਪੂਜਾ ਪ੍ਰੇਮ ਮਾਇਆ ਪਰਜਾਲਿ॥ ਏਕੋ ਵੇਖਹੁ ਅਵਰੁ ਨ ਭਾਲਿ॥ ਚੀਨੈ ਤਤੁ ਗਗਨ ਦਸ ਦੁਆਰ॥ ਹਰਿ ਮੁਖਿ ਪਾਠ ਪੜੈ ਬੀਚਾਰ॥ ੩॥ ਭੋਜਨੁ ਭਾਉ ਭਰਮੁ ਭਉ ਭਾਗੈ॥ ਪਾਹਰੂਅਰਾ ਛਬਿ ਚੋਰੁ ਨ ਲਾਗੈ॥ ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ॥ ਬੂਝੈ ਬ੍ਰਹਮੁ ਅੰਤਰਿ ਬਿਬੇਕੁ॥ ੪॥ ਆਚਾਰੀ ਨਹੀ ਜੀਤਿਆ ਜਾਇ॥ ਪਾਠ ਪੜੈ ਨਹੀ ਕੀਮਤਿ ਪਾਇ॥ ਅਸਟ ਦਸੀ ਚਹੁ ਭੇਦੁ ਨ ਪਾਇਆ॥ ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ॥ ੫॥ ੨੦॥

## ਮਹਾਤਮ

*ਇਸ ਸ਼ਬਦ ਦਾ ਪਾਠ ਇਕ ਸਪਤਾਹ ੨੧ ਹਜ਼ਾਰ ਐਤਵਾਰ ਤੋਂ ਸੂਰਜ ਚੜ੍ਹੇ ਆਰੰਭ ਕਰਨ ਨਾਲ ਬਹੁਤ ਵਡਿਆਈ ਮਿਲਦੀ ਹੈ।*

### ਸ਼ਬਦ ਨੰ: ੧੭

**ਗੋਂਡ ਮਹਲਾ ੫ ॥** (ਪੰਨਾ ੮੬੩)

ਨਿਮਾਨੇ ਕਉ ਜੋ ਦੇਤੋ ਮਾਨੁ॥ ਸਗਲ ਭੂਖੇ ਕਉ ਕਰਤਾ

ਦਾਨੁ॥ ਗਰਭ ਘੋਰ ਮਹਿ ਰਾਖਨਹਾਰੁ॥ ਤਿਸੁ ਠਾਕੁਰ ਕਉ ਸਦਾ ਨਮਸਕਾਰੁ॥ ੧॥ ਐਸੋ ਪ੍ਰਭੁ ਮਨ ਮਾਹਿ ਧਿਆਇ॥ ਘਟਿ ਅਵਘਟਿ ਜਤ ਕਤਹਿ ਸਹਾਇ॥ ੧॥ ਰਹਾਉ॥ ਰੰਕੁ ਰਾਉ ਜਾਕੈ ਏਕ ਸਮਾਨਿ॥ ਕੀਟ ਹਸਤਿ ਸਗਲ ਪੂਰਾਨ॥ ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥ ੨॥ ਜਾ ਕਾ ਅੰਤੁ ਨ ਜਾਨਸਿ ਕੋਇ॥ ਆਪੇ ਆਪਿ ਨਿਰੰਜਨੁ ਸੋਇ॥ ਆਪਿ ਅਕਾਰੁ ਆਪਿ ਨਿਰੰਕਾਰੁ॥ ਘਟ ਘਟ ਘਟਿ ਸਭ ਘਟ ਆਧਾਰੁ॥ ੩॥ ਨਾਮ ਰੰਗਿ ਭਗਤ ਭਏ ਲਾਲ॥ ਜਸੁ ਕਰਤੇ ਸੰਤ ਸਦਾ ਨਿਹਾਲ॥ ਨਾਮ ਰੰਗਿ ਜਨ ਰਹੇ ਅਘਾਇ॥ ਨਾਨਕ ਤਿਨ ਜਨ ਲਾਗੈ ਪਾਇ॥ ੪॥ ੩॥ ੫॥

## *ਮਹਾਤਮ*

*ਇਸ ਸ਼ਬਦ ਨੂੰ ਐਤਵਾਰ ਤੋਂ ਲੈ ਕੇ ੪੫ ਦਿਨਾਂ ਵਿਚ ੧੬ ਸੋ ਪਾਠ ਕਰਨ ਨਾਲ ਜਗਤ ਵਿਚ ਬਹੁਤ ਆਦਰ ਸਤਿਕਾਰ ਤੇ ਸ਼ੋਭਾ ਹੁੰਦੀ ਹੈ। ਜਿਥੇ ਜਾਵੇ ਉਥੇ ਹੀ ਮਾਨ ਹੁੰਦਾ ਹੈ।*

*ਸ਼ਬਦ ਨੰ: ੧੮*

## *ਗਉੜੀ ਮਹਲਾ ੫॥* *(ਪੰਨਾ ੨੮੯)*

ਜਾਚਕ ਜਨੁ ਜਾਚੈ ਪ੍ਰਭ ਦਾਨੁ॥ ਕਰਿ ਕਿਰਪਾ ਦੇਵਹੁ ਹਰਿ ਨਾਮੁ॥ ਸਾਧ ਜਨਾ ਕੀ ਮਾਗਉ ਧੂਰਿ॥ ਪਾਰਬ੍ਰਹਮ ਮੇਰੀ ਸਰਧਾ ਪੂਰਿ॥ ਸਦਾ ਸਦਾ ਪ੍ਰਭ ਕੇ ਗੁਨ ਗਾਵਉ॥ ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ॥ ਚਰਨ ਕਮਲ ਸਿਉ ਲਾਗੈ ਪ੍ਰੀਤਿ॥ ਭਗਤਿ ਕਰਉ ਪ੍ਰਭ ਕੀ ਨਿਤ ਨੀਤਿ॥ ਏਕ ਓਟ ਏਕੋ ਆਧਾਰੁ॥ ਨਾਨਕੁ ਮਾਗੈ ਨਾਮੁ ਪ੍ਰਭ ਸਾਰੁ॥ ੧॥

## *ਮਹਾਤਮ*

*ਇਸ ਸ਼ਬਦ ਦੇ ੨੧ ਪਾਠ ਚਾਨਣੇ ਪੱਖ ਦੀ ਅੱਧੀ ਰਾਤ ਤੋਂ ਆਰੰਭ ਕਰਕੇ ਚਾਲੀ ਦਿਨ ਰੋਜ਼ ਕਰਨੇ। ਇਸ ਨਾਲ ਜਗਤ ਵਿਚ ਬਹੁਤ ਮਾਨ ਵਡਿਆਈ ਮਿਲਦੀ ਹੈ ਅਤੇ ਸਭ ਕੋਈ ਆਦਰ ਕਰਦਾ ਹੈ॥*

## ਸ਼ਬਦ ਨੰ: ੧੯

## ਸੂਹੀ ਮਹਲਾ ੪ ਘਰੁ ੭॥ (ਪੰਨਾ ੭੩੪)

ੴ ਸਤਿਗੁਰ ਪ੍ਰਸਾਦਿ॥ ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ॥ ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ॥ ੧॥ ਮੈ ਹਰਿ ਹਰਿ ਨਾਮੁ ਧਰ ਸੋਈ॥ ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ ਮੈ ਤੁਝ ਬਿਨੁ ਅਵਰੁ ਨ ਕੋਈ॥ ੧॥ ਰਹਾਉ॥ ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ॥ ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥ ੨॥ ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ॥ ਬਕਰੀ ਸਿੰਘੁ ਇਕਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ॥ ੩॥ ਹਰਿ ਕੀ ਵਡਿਆਈ ਦੇਖਹੁ ਸੰਤਹੁ ਹਰਿ ਨਿਮਾਣਿਆ ਮਾਣੁ ਦੇਵਾਏ॥ ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ ਤਿਉ ਨਾਨਕ ਸਾਧ ਜਨਾ ਜਗਤੁ ਆਨਿ ਸਭੁ ਪੈਰੀ ਪਾਏ॥ ੪॥ ੧॥ ੧੨॥

## ਮਹਾਤਮ

*ਇਸ ਸ਼ਬਦ ਦੇ ੧੪ ਪਾਠ ੨੧ ਦਿਨ ਅੰਮ੍ਰਿਤ ਵੇਲੇ ਕਿਸੇ ਵਗਦੇ ਖੂਹ ਨਦੀ ਨਾਲੇ ਪਾਸ ਬੈਠ ਕੇ ਨੇਮ ਨਾਲ ਕਰਨ ਨਾਲ ਪੁਰਸ਼ ਮਾਤਰ ਦਾ ਪ੍ਰਤਾਪ ਸੂਰਜ ਵਾਂਗ ਚਮਕਦਾ ਹੈ ਅਤੇ ਸਭ ਥਾਵਾਂ ਵਿਚ ਸ਼ੋਭਾ ਪਾਉਂਦਾ ਹੈ।*

❋ ❋ ❋

ਸ਼ਬਦ ਨੰ: ੨੦

# ਪ੍ਰਕਰਣ ਪੰਜਵਾਂ

## (ਰਾਜ ਦਰਬਾਰ ਵਿਚ ਇੱਜ਼ਤ ਮਿਲੇ)

### ਮਾਝ ਮਹਲਾ ੫ ਘਰੁ ੨ ॥ (ਪੰਨਾ ੧੩੨)

ਨਿਤ ਨਿਤ ਦਯੁ ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ ਰਹਾਉ ॥ ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥ ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥ ੧ ॥ ਜੋ ਸਿਮਰੰਦੇ ਸਾਂਈਐ ॥ ਨਰਕਿ ਨ ਸੇਈ ਪਾਈਐ ॥ ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ ॥ ੨ ॥ ਸੇਈ ਸੁੰਦਰ ਸੋਹਣੇ ॥ ਸਾਧ ਸੰਗਿ ਜਿਨ ਬੈਹਣੇ ॥ ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ ॥ ੩ ॥ ਹਰਿ ਅਮਿਉ ਰਸਾਇਣੁ ਪੀਵੀਐ ॥ ਮੁਹਿ ਡਿਠੈ ਜਨ ਕੈ ਜੀਵੀਐ ॥ ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ ॥ ੪ ॥ ਜੋ ਹਰਿ ਕੀਤਾ ਆਪਣਾ ॥ ਤਿਨਹਿ ਗੁਸਾਈ ਜਾਪਣਾ ॥ ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ ॥ ੫ ॥ ਮਨ ਮੰਧੇ ਪ੍ਰਭੁ ਅਵਗਾਹੀਆ ॥ ਏਹਿ ਰਸ ਭੋਗਣ ਪਾਤਿਸਾਹੀਆ ॥ ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ ॥ ੬ ॥ ਕਰਤਾ ਮੰਨਿ ਵਸਾਇਆ ॥ ਜਨਮੈ ਕਾ ਫਲੁ ਪਾਇਆ ॥ ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ ॥ ੭ ॥ ਅਟਲ ਪਦਾਰਥੁ ਪਾਇਆ ॥ ਭੈ ਭੰਜਨ ਕੀ ਸਰਣਾਇਆ ॥ ਲਾਇ ਅੰਚਲਿ ਨਾਨਕ ਤਾਰਿਅਨੁ ਜਿਤਾ ਜਨਮੁ ਅਪਾਰ ਜੀਉ ॥ ੮ ॥ ੪ ॥ ੩੮ ॥

## ਮਹਾਤਮ

ਸੂਰਜ ਦੇ ਸਾਹਮਣੇ ਬੈਠ ਕੇ ਇਸ ਸ਼ਬਦ ਦੇ ਚਾਨਣੇ ਪੱਖ ਦੀ ਦੂਜ ਦੇ ਬੁਧਵਾਰ ੨੫ ਪਾਠ ਰੋਜ਼ ਚਾਲੀ ਦਿਨ ਕਰਨ ਨਾਲ ਰਾਜੇ ਉਤੇ ਫਤਹ ਪ੍ਰਾਪਤ

*ਹੁੰਦੀ ਹੈ। ਰਾਜ ਦਰਬਾਰ ਵਿਚ ਆਦਰ ਮਾਣ ਮਿਲਦਾ ਹੈ। ਪਾਠ ਸਮੇਂ ਸ੍ਰੀ ਗੁਰੂ ਅਰਜਨ ਦੇਵ ਤਥਾ ਸ੍ਰੀ ਗੁਰੂ ਹਰਿਗੋਬਿੰਦ ਜੀ ਮਹਾਰਾਜ ਦੀ ਮੂਰਤੀ ਦਾ ਹਿਰਦੇ ਵਿਚ ਧਿਆਨ ਲਾਉਣਾ ਚਾਹੀਏ।*

## *ਸ਼ਬਦ ਨੰ: ੨੧*

## ਕੇਦਾਰਾ ਮਹਲਾ ੫ ਘਰੁ ੪ ॥ *(ਪੰਨਾ ੧੧੧੯)*

**ੴ ਸਤਿਗੁਰ ਪ੍ਰਸਾਦਿ ॥ ਸਰਨੀ ਆਇਓ ਨਾਥ ਨਿਧਾਨ ॥ ਨਾਮ ਪ੍ਰੀਤਿ ਲਾਗੀ ਮਨ ਭੀਤਰਿ ਮਾਗਨ ਕਉ ਹਰਿ ਦਾਨ ॥ ੧ ॥ ਰਹਾਉ ॥ ਸੁਖਦਾਈ ਪੂਰਨ ਪਰਮੇਸੁਰ ਕਰਿ ਕਿਰਪਾ ਰਾਖਹੁ ਮਾਨ ॥ ਦੇਹੁ ਪ੍ਰੀਤਿ ਸਾਧੂ ਸੰਗਿ ਸੁਆਮੀ ਹਰਿ ਗੁਨ ਰਸਨ ਬਖਾਨ ॥ ੧ ॥ ਗੋਪਾਲ ਦਇਆਲ ਗੋਬਿਦ ਦਮੋਦਰ ਨਿਰਮਲ ਕਥਾ ਗਿਆਨ ॥ ਨਾਨਕ ਕਉ ਹਰਿ ਕੈ ਰੰਗਿ ਰਾਗਹੁ ਚਰਨ ਕਮਲ ਸੰਗਿ ਧਿਆਨ ॥ ੨ ॥ ੧ ॥ ੩ ॥**

## *ਮਹਾਤਮ*

*ਇਸ ਸ਼ਬਦ ਨੂੰ ਯਾਰ੍ਹਾਂ ਦਿਨ ਰੋਜ਼ ਯਾਰ੍ਹਾਂ ਵਾਰ ਪਾਠ ਕਰਨ ਨਾਲ ਪੁਰਸ਼ ਮਾਤਰ ਨੂੰ ਹਰ ਥਾਂ ਆਦਰ ਮਾਣ ਮਿਲਦਾ ਹੈ। ਰਾਜ ਦਰਬਾਰ ਵਿਚ ਇੱਜ਼ਤ ਮਿਲਦੀ ਹੈ।*

## *ਸ਼ਬਦ ਨੰ: ੨੨*

## *ਮਾਝ ਮਹਲਾ ੫ ॥ (ਪੰਨਾ ੧੦੭)*

**ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥ ਜਪਿ ਅੰਮ੍ਰਿਤ ਨਾਮੁ ਸੰਤ ਸੰਗਿ ਮੇਲਾ ॥ ਘੜੀ ਮੂਰਤ ਸਿਮਰਤ ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ ॥ ੧ ॥ ਸਿਮਰਤ ਨਾਮੁ ਦੋਖ ਸਭਿ ਲਾਥੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥ ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥ ੨ ॥ ਪ੍ਰਭੁ ਸਮਰਥੁ ਵਡ ਊਚ ਅਪਾਰਾ ॥ ਨਉ ਨਿਧਿ ਨਾਮੁ ਭਰੇ ਭੰਡਾਰਾ ॥ ਆਦਿ ਅੰਤਿ ਮਧਿ ਪ੍ਰਭੁ ਸੋਈ ਦੂਜਾ**

ਲਵੈ ਨ ਲਾਈ ਜੀਉ॥ ੩॥ ਕਰਿ ਕਿਰਪਾ ਮੇਰੇ ਦੀਨ ਦਇਆਲਾ॥ ਜਾਚਿਕੁ ਜਾਚੈ ਸਾਧ ਰਵਾਲਾ॥ ਦੇਹਿ ਦਾਨੁ ਨਾਨਕੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ॥ ੪॥ ੩੮॥ ੪੫॥

## ਮਹਾਤਮ

*ਇਸ ਸ਼ਬਦ ਦੇ ੯ ਪਾਠ ਰੋਜ਼ ਸੰਧਿਆ ਸਮੇਂ ਸੂਰਜ ਦੇ ਆਥਣ ਵੇਲੇ ੨੧ ਦਿਨ ਕਰਨ ਨਾਲ ਪੁਰਸ਼ ਦਾ ਰਾਜ ਦਰਬਾਰ ਵਿਚ ਬਹੁਤ ਸਤਿਕਾਰ ਹੁੰਦਾ ਹੈ। ਰਾਜ ਦਰਬਾਰ ਵਲੋਂ ਕੋਈ ਵੱਡੀ ਪਦਵੀ ਅਥਵਾ ਜਾਗੀਰ ਆਦਿ ਇਨਾਮ ਵਜੋਂ ਮਿਲਣ ਦੀ ਸੰਭਾਵਨਾ ਹੋ ਜਾਂਦੀ ਹੈ।*

### ਸ਼ਬਦ ਨੰ: ੨੩

### ਰਾਗੁ ਸੂਹੀ ਮਹਲਾ ੫ ਘਰੁ ੪ (ਪੰਨਾ ੭੪੫)

ੴ ਸਤਿਗੁਰ ਪ੍ਰਸਾਦਿ॥ ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥ ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ॥ ੧॥ ਰਹਾਉ॥ ਅਨਦੁ ਗਰੀਬੀ ਸਾਧ ਸੰਗਿ ਜਿਤੁ ਪ੍ਰਭ ਚਿਤਿ ਆਏ॥ ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ॥ ੧॥ ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ॥ ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ॥ ੨॥ ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ॥ ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ॥ ੩॥ ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ ਆਪਿ ਕਰੇ ਕਰਾਏ॥ ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ॥ ੪॥ ੧॥ ੧੪॥

## ਮਹਾਤਮ

*ਜਿਹੜਾ ਪੁਰਸ਼ ਇਸ ਸ਼ਬਦ ਦੇ ਵੀਹ ਪਾਠ ਸਵੇਰੇ ਚੜ੍ਹਦੇ ਸੂਰਜ ਵੱਲ ਮੂੰਹ ਕਰਕੇ ਇੱਕੀ ਦਿਨ ਕਰੇਗਾ ਉਸ ਨੂੰ ਰਾਜ ਦਰਬਾਰ ਤਥਾ ਨਗਰ ਗ੍ਰਾਮ ਵਿਚ ਉੱਚੀ ਪਦਵੀ ਤੇ ਸਤਿਕਾਰ ਮਿਲੇਗਾ। ਆਪਣੇ ਘਰ ਵਿਚ ਉਸਨੂੰ ਸੁਖ ਪ੍ਰਾਪਤ ਹੋਵੇਗਾ।*

ਸ਼ਬਦ ਨੰ: ੨੪

## ਆਸਾ ਮਹਲਾ ੫ ॥ (ਪੰਨਾ ੩੮੬)

ਜਿਸੁ ਨੀਚ ਕਉ ਕੋਈ ਨ ਜਾਨੈ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ॥ ੧॥ ਦਰਸਨੁ ਮਾਗਉ ਦੇਹਿ ਪਿਆਰੇ ॥ ਤੁਮਰੀ ਸੇਵਾ ਕਉਨ ਕਉਨ ਨ ਤਾਰੇ॥ ੧॥ ਰਹਾਉ॥ ਜਾ ਕੈ ਨਿਕਟਿ ਨ ਆਵੈ ਕੋਈ॥ ਸਗਲ ਸ੍ਰਿਸਟਿ ਉਆ ਕੇ ਚਰਨ ਮਲ ਧੋਈ॥ ੨॥ ਜੋ ਪ੍ਰਾਨੀ ਕਾਹੂ ਨ ਆਵਤ ਕਾਮ॥ ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ॥ ਸਾਧਸੰਗਿ ਮਨ ਸੋਵਤ ਜਾਗੇ॥ ਤਬ ਪ੍ਰਭ ਨਾਨਕ ਮੀਠੇ ਲਾਗੇ॥ ੪॥ ੧੨॥ ੬੩॥

## ਮਹਾਤਮ

*ਜੋ ਪੁਰਸ਼ ਇਸ ਸ਼ਬਦ ਦੇ ਇੱਕੀ ਪਾਠ ਹਰ ਰੋਜ਼ ਸਵੇਰੇ ਅੰਮ੍ਰਿਤ ਵੇਲੇ ਚੜ੍ਹਦੇ ਪਾਸੇ ਮੂੰਹ ਕਰਕੇ ੨੧ ਦਿਨ ਕਰੇ ਉਹ ਸਾਰੇ ਜਗਤ ਵਿਚ ਪ੍ਰਸਿੱਧ ਹੋ ਜਾਂਦਾ ਹੈ ਸਭ ਉਸ ਨੂੰ ਨੀਵੇਂ ਹੋ ਹੋ ਕੇ ਨਮਸ਼ਕਾਰ ਕਰਦੇ ਹਨ।*

ਸ਼ਬਦ ਨੰ: ੨੫

## ਆਸਾ ਮਹਲਾ ੫ ॥ (ਪੰਨਾ ੩੮੭)

ਉਕਤਿ ਸਿਆਨਪ ਕਿਛੂ ਨ ਜਾਨਾ॥ ਦਿਨੁ ਰੈਣਿ ਤੇਰਾ ਨਾਮੁ ਵਖਾਨਾ॥ ੧॥ ਮੈ ਨਿਰਗੁਨ ਗੁਣੁਨਾਹੀ ਕੋਇ॥ ਕਰਨ ਕਰਾਵਨਹਾਰ ਪ੍ਰਭ ਸੋਇ॥ ੧॥ ਰਹਾਉ॥ ਮੂਰਖ ਮੁਗਧ ਅਗਿਆਨ ਅਵਿਚਾਰੀ॥ ਨਾਮ ਤੇਰੇ ਕੀ ਆਸ ਮਨਿ ਧਾਰੀ॥ ੨॥ ਜਪੁ ਤਪੁ ਸੰਜਮੁ ਕਰਮ ਨ ਸਾਧਾ॥ ਨਾਮੁ ਪ੍ਰਭੂ ਕਾ ਮਨਹਿ ਅਰਾਧਾ॥ ੩॥ ਕਿਛੂ ਨ ਜਾਨਾ ਮਤਿ ਮੇਰੀ ਥੋਰੀ॥ ਬਿਨਵਤਿ ਨਾਨਕ ਓਟ ਪ੍ਰਭ ਤੋਰੀ॥ ੪॥ ੧੮॥ ੬੯॥

## ਮਹਾਤਮ

*ਇਸ ਸ਼ਬਦ ਦਾ ਪਾਠ ਲਗਾਤਾਰ ੧੫ ਦਿਨ ੨੧ ਵਾਰ ਰੋਜ਼ ਅੰਮ੍ਰਿਤ ਵੇਲੇ*

ਕਰਨ ਨਾਲ ਇਕ ਸਾਧਾਰਨ ਬੁੱਧੀ ਵਾਲਾ ਪੁਰਸ਼ ਵੀ ਬੜਾ ਚਤੁਰ ਤੇ ਅਕਲਮੰਦ ਹੋ ਜਾਂਦਾ ਹੈ। ਉਸਨੂੰ ਆਪਣੇ ਆਪ ਹੀ ਉੱਚੀ ਮਤ ਪ੍ਰਾਪਤ ਹੋ ਜਾਂਦੀ ਹੈ ਤੇ ਉਹ ਬੁੱਧੀਮਾਨਾਂ ਦੀ ਗਿਣਤੀ ਵਿਚ ਆ ਜਾਂਦਾ ਹੈ।

## ਸ਼ਬਦ ਨੰ: ੨੬

## ਗਉੜੀ ਸੁਖਮਨੀ ਮਹਲਾ ੫ ॥ (ਪੰਨਾ ੨੬੩)

**ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ ॥ ਹਰਿ ਸਿਮਰਨਿ ਲਗਿ ਬੇਦ ਉਪਾਏ ॥ ਹਰਿ ਸਿਮਰਨਿ ਭਏ ਸਿਧ ਜਤੀ ਦਾਤੇ ॥ ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥ ਹਰਿ ਸਿਮਰਨਿ ਧਾਰੀ ਸਭ ਧਰਨਾ ॥ ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥ ਹਰਿ ਸਿਮਰਨਿ ਕੀਓ ਸਗਲ ਅਕਾਰਾ ॥ ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥ ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥ ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥ ੮ ॥੧ ॥**

## ਮਹਾਤਮ

ਇਸ ਸ਼ਬਦ (ਪਉੜੀ) ਦਾ ੧੧੧ ਵੇਰਾਂ ਪਾਠ ਰੋਜ਼ ਨੇਮ ਨਾਲ ਕਰਨ ਵਾਲੇ ਦੀ ਬੁੱਧੀ ਉੱਜਲ ਹੋ ਜਾਂਦੀ ਹੈ, ਜਿਸ ਦੇ ਕਾਰਨ ਸਭਾ ਸੁਸਾਇਟੀਆਂ ਵਿਚ ਮਾਣ ਪਾਉਂਦਾ ਹੈ ਅਤੇ ਉਸਦੀ ਗੱਲ ਦੀ ਕਦਰ ਪੈਂਦੀ ਹੈ।

# ਪ੍ਰਕਰਣ ਛੇਵਾਂ

## (ਪ੍ਰਭੂ ਤਥਾ ਮੁਕਤੀ ਪ੍ਰਾਪਤ ਹੋਵੇ)

## ਜੈਤਸਰੀ ਮਹਲਾ ੫ ॥ (ਪੰਨਾ ੭੦੨)

**ਆਏ ਅਨਿਕ ਜਨਮ ਭ੍ਰਮਿ ਸਰਣੀ ॥ ਉਧਰੁ ਦੇਹ ਅੰਧ ਕੂਪ ਤੇ ਲਾਵਹੁ ਅਪੁਨੀ ਚਰਣੀ ॥ ੧ ॥ ਰਹਾਉ ॥ ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ ॥ ਸਾਧ ਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ ॥ ੧ ॥ ਸੁਖ ਸੰਪਤਿ ਮਾਇਆ ਰਸ ਮੀਠੇ ਇਹ ਨਹੀ ਮਨ ਮਹਿ ਧਰਣੀ ॥ ਹਰਿ ਦਰਸਨ**

ਤ੍ਰਿਪਤਿ ਨਾਨਕ ਦਾਸ ਪਾਵਤ ਹਰਿ ਨਾਮ ਰੰਗਿ ਆਭਰਣੀ॥ ੨॥ ੮॥ ੧੨॥

## ਮਹਾਤਮ

*ਇਸ ਸ਼ਬਦ ਦੇ ਇਕ ਲੱਖ ਪਾਠ ਚਾਲੀ ਦਿਨਾਂ ਵਿਚ ਅੰਮ੍ਰਿਤ ਵੇਲੇ ਕਰਨ ਕਰਕੇ ਪੁਰਸ਼ ਦੀ ਚੌਰਾਸੀ ਦਾ ਗੇੜ ਕਟਿਆ ਜਾਂਦਾ ਹੈ। ਤਾਂ ਤੇ ਮੁਕਤ ਪਦਾਰਥ ਦੇ ਇੱਛਾਵਾਨ ਪ੍ਰੇਮੀਆਂ ਨੂੰ ਇਹ ਸ਼ਬਦ ਜ਼ੂਰਰ ਸਿੱਧ ਕਰਨਾ ਚਾਹੀਦਾ ਹੈ। ਸ਼ਰਤ ਕੇਵਲ ਇਹ ਹੈ ਕਿ ਇਸ ਦੇ ਪਾਠ ਕਰਨ ਵਾਲਾ ਮਾਈ ਭਾਈ ਪ੍ਰੇਮੀ ਝੂਠ ਬੋਲਣਾ,ਪਰਾਇਆ ਹੱਕ ਖਾਣਾ, ਨਿੰਦਿਆ ਚੁਗਲੀ ਕਰਨੀ, ਵਲਛਲ ਕਰਕੇ ਕਿਸੇ ਨੂੰ ਧੋਖਾ ਦੇਣਾ ਅਤੇ ਠੱਗੀ ਮਾਰਨ ਆਦਿਕ ਕੁਕਰਮਾਂ ਦਾ ਬਿਲਕੁਲ ਹੀ ਤਿਆਗ ਕਰ ਦੇਵੇ। ਫਿਰ ਐਸਾ ਪੁਰਸ਼ ਜੀਵਨ ਮੁਕਤ ਹੁੰਦਾ ਹੈ। ਇਸ ਵਿਚ ਸੰਸਾ ਨਹੀਂ ਹੈ।*

### ਸ਼ਬਦ ਨੰ: ੨੮

### ਕਬੀਰ ਜੀ ਗਉੜੀ॥ (ਪੰਨਾ ੩੨੪)

ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ॥ ਜਾ ਕੈ ਰਿਦੈ ਭਾਉ ਹੈ ਦੂਜਾ॥ ੧॥ ਰੇ ਜਨ ਮਨੁ ਮਾਧਉ ਸਿਉ ਲਾਈਐ॥ ਚਤੁਰਾਈ ਨ ਚਤੁਰਭੁਜੁ ਪਾਈਐ॥ ਰਹਾਉ॥ ਪਰਹਰੁ ਲੋਭੁ ਅਰੁ ਲੋਕਾਚਾਰੁ॥ ਪਰਹਰੁ ਕਾਮੁ ਕ੍ਰੋਧੁ ਅਹੰਕਾਰੁ॥ ੨॥ ਕਰਮ ਕਰਤ ਬਧੇ ਅਹੰਮੇਵ॥ ਮਿਲਿ ਪਾਥਰ ਕੀ ਕਰਹੀ ਸੇਵ॥ ੩॥ ਕਹੁ ਕਬੀਰ ਭਗਤਿ ਕਰਿ ਪਾਇਆ॥ ਭੋਲੇ ਭਾਇ ਮਿਲੇ ਰਘੁਰਾਇਆ॥ ੪॥ ੬॥

## ਮਹਾਤਮ

*ਇਸ ਸ਼ਬਦ ਦਾ ਇਕ ਸੌ ਇਕ ਪਾਠ ਰੋਜ਼ ਦਿਨ ਦੇ ਤੀਸਰੇ ਪਹਿਰ ਸਤਾਰ੍ਹਾਂ ਦਿਨ ਕਰਨਾ। ਪਾਠ ਸਮੇਂ ਮਨ ਨੂੰ ਸ਼ੁਧ ਅਤੇ ਨਿਰਵਿਕਾਰ ਰਖਣਾ। ਇਸ ਪਾਠ ਦੇ ਫਲ-ਸਰੂਪ ਪੁਰਸ਼ ਦਾ ਹੋਰ ਜੂਨਾਂ ਵਿਚ ਭਰਮਣਾ ਮੁਕ ਜਾਵੇਗਾ ਅਤੇ "ਗੁਰਮੁਖਿ ਜਨਮ ਸਵਾਰਿ ਦਰਗਹ ਚਲਿਆ" ਦੀ ਪਦਵੀ ਪ੍ਰਾਪਤ ਹੋ ਜਾਵੇਗੀ। ਯਥਾ -*

ਗੁਰਮੁਖਿ ਜਨਮੁ ਸਕਾਰਥਾ ਨਿਰਮਲੁ ਮਲੁ ਖੋਈ॥

ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾ ਪਦੁ ਹੋਈ॥ ੨੫ ॥

(ਸਾਰੰਗ ਵਾਰ ਮ: ੪ ॥ ਪਉੜੀ)

ਸ਼ਬਦ ਨੰ: ੨੯

### ਆਸਾ ਮਹਲਾ ੫ ਛੰਤ॥ (ਪੰਨਾ ੪੫੭)

ਮਿਲਉ ਸੰਤਨ ਕੈ ਸੰਗਿ ਮੋਹਿ ਉਧਾਰਿ ਲੇਹੁ॥ ਬਿਨਉ ਕਰਉ ਕਰ ਜੋੜਿ ਹਰਿ ਹਰਿ ਨਾਮੁ ਦੇਹੁ॥ ਹਰਿ ਨਾਮੁ ਮਾਗਉ ਚਰਣ ਲਾਗਉ ਮਾਨੁ ਤਿਆਗਉ ਤੁਮ੍ ਦਇਆ॥ ਕਤਹੂੰ ਨ ਧਾਵਉ ਸਰਣਿ ਪਾਵਉ ਕਰੁਣਾ ਮੈ ਪ੍ਰਭ ਕਰਿ ਮਇਆ॥ ਸਮਰਥ ਅਗਥ ਅਪਾਰ ਨਿਰਮਲ ਸੁਣਹੁ ਸੁਆਮੀ ਬਿਨਉ ਏਹੁ॥ ਕਰ ਜੋੜਿ ਨਾਨਕ ਦਾਨੁ ਮਾਗੈ ਜਨਮ ਮਰਣ ਨਿਵਾਰਿ ਲੇਹੁ॥ ੧ ॥

## ਮਹਾਤਮ

*ਇਸ ਸ਼ਬਦ ਨੂੰ ਅੰਮ੍ਰਿਤ ਵੇਲੇ ਵਗਦੇ ਨਦੀ ਨਾਲੇ ਤਥਾ ਖੂਹ ਉਤੇ ਬੈਠਕੇ ੪੦ ਦਿਨ ਇਕੋਤਰ ਸੌ ਵਾਰ ਜਪਣਾ। ਇਸ ਦੇ ਜਾਪ ਨਾਲ ਪੁਰਸ਼ ਦੇ ਜਨਮ ਮਰਨ ਦਾ ਗੇੜ ਮੁਕ ਜਾਂਦਾ ਹੈ ਅਤੇ ਅੰਤ ਪਰਮਗਤੀ ਪ੍ਰਾਪਤ ਹੁੰਦੀ ਹੈ।*

## ਪ੍ਰਕਰਣ ਸੱਤਵਾਂ

## (ਮਨੋਂਕਾਮਨਾ ਪੂਰੀ ਕਰੋ)

ਸ਼ਬਦ ਨੰ: ੩੦

### ਬਸੰਤੁ ਮਹਲਾ ੫ ਘਰੁ ੧ ਇਕ ਤੁਕੇ (ਪੰਨਾ ੧੧੮੪)

ਸਗਲ ਇਛਾ ਜਪਿ ਪੁੰਨੀਆ॥ ਪ੍ਰਭਿ ਮੇਲੇ ਚਿਰੀ ਵਿਛੁੰਨਿਆ॥ ੧॥ ਤੁਮ ਰਵਹੁ ਗੋਬਿੰਦੈ ਰਵਣ ਜੋਗੁ॥ ਜਿਤੁ ਰਵਿਐ ਸੁਖ ਸਹਜ ਭੋਗੁ॥ ੧॥ ਰਹਾਉ॥ ਕਰਿ ਕਿਰਪਾ ਨਦਰਿ ਨਿਹਾਲਿਆ॥ ਅਪਣਾ ਦਾਸੁ ਆਪਿ ਸਮ੍ਾਲਿਆ॥ ੨॥ ਸੇਜ ਸੁਹਾਵੀ ਰਸਿ ਬਨੀ॥ ਆਇ ਮਿਲੇ ਪ੍ਰਭ ਸੁਖ ਧਨੀ॥ ੩ ॥ ਮੇਰਾ ਗੁਣੁ ਅਵਗਣੁ

ਨ ਬੀਚਾਰਿਆ ॥ ਪ੍ਰਭ ਨਾਨਕ ਚਰਣ ਪੂਜਾਰਿਆ ॥ ੪ ॥ ੧ ॥ ੧੪ ॥

## ਮਹਾਤਮ

*ਇਸ ਸ਼ਬਦ ਨੂੰ ਸ਼ੁਕਰਵਾਰ ਤੋਂ ਚਾਲੀ ਦਿਨਾਂ ਵਿਚ ਦਸ ਹਜ਼ਾਰ ਜਪਣਾ। ਇਸਦੇ ਜਪਣ ਨਾਲ ਸਭ ਪ੍ਰਕਾਰ ਦੀਆਂ ਮਨੋ-ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ। ਸਤਿ ਕਰ ਮੰਨਣਾ। ਪਾਠ ਸਮੇਂ ਮਨ ਦੀ ਬ੍ਰਿਤੀ ਸਤਿਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਲਾਈ ਰੱਖਣੀ।*

### ਸ਼ਬਦ ਨੰ: ੩੧

### ਮਾਝ ਮਹਲਾ ੫ ॥ (ਪੰਨਾ ੧੦੩)

ਜੀਅ ਪ੍ਰਾਨ ਪ੍ਰਭ ਮਨਹਿ ਅਧਾਰਾ ॥ ਭਗਤ ਜੀਵਹਿ ਗੁਣ ਗਾਇ ਅਪਾਰਾ ॥ ਗੁਣ ਨਿਧਾਨ ਅੰਮ੍ਰਿਤ ਹਰਿ ਨਾਮਾ ਹਰਿ ਧਿਆਇ ਧਿਆਇ ਸੁਖੁ ਪਾਇਆ ਜੀਉ ॥ ੧ ॥ ਮਨਸਾ ਧਾਰਿ ਜੋ ਘਰ ਤੇ ਆਵੈ ॥ ਸਾਧ ਸੰਗਿ ਜਨਮੁ ਮਰਣੁ ਮਿਟਾਵੈ ॥ ਆਸ ਮਨੋਰਥੁ ਪੂਰਨੁ ਹੋਵੈ ਭੇਟਤ ਗੁਰ ਦਰਸਾਇਆ ਜੀਉ ॥ ੨ ॥ ਅਗਮ ਅਗੋਚਰ ਕਿਛੁ ਮਿਤਿ ਨਹੀ ਜਾਨੀ ॥ ਸਾਧਿਕ ਸਿਧ ਧਿਆਵਹਿ ਗਿਆਨੀ ॥ ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥ ੩ ॥ ਅਨਦ ਮੰਗਲ ਕਲਿਆਣ ਨਿਧਾਨਾ ॥ ਸੂਖ ਸਹਜ ਹਰਿ ਨਾਮੁ ਵਖਾਨਾ ॥ ਹੋਇ ਕ੍ਰਿਪਾਲੁ ਸੁਆਮੀ ਅਪਨਾ ਨਾਉ ਨਾਨਕ ਘਰ ਮਹਿ ਆਇਆ ਜੀਉ ॥ ੪ ॥

## ਮਹਾਤਮ

*ਸ਼ੁਕਰਵਾਰ ਏਕਮ ਚਾਨਣਾ ਪੱਖ ਤੋਂ ਆਰੰਭ ਕਰਕੇ ਅੰਮ੍ਰਿਤ ਵੇਲੇ ਇਸ ਸ਼ਬਦ ਨੂੰ ਪੰਜ ਹਜ਼ਾਰ, ਚਾਲੀ ਦਿਨਾਂ ਵਿਚ ਲਗਾਤਾਰ ਜਪਣਾ, ਮਨ ਦੀ ਕਾਮਨਾ ਪੂਰਨ ਹੋਵੇ। ਇਸ ਪਾਠ ਦੀ ਗਿਣਤੀ ਉਪਰੰਤ ਜੇਕਰ ਇਸਨੂੰ ਇਕ ਬਰਸ ਲਗਾਤਾਰ ਜਪਿਆ ਜਾਵੇ ਤਾਂ ਸਭ ਪ੍ਰਕਾਰ ਦੀਆਂ ਮਨੋ-ਕਾਮਨਾ ਸੁਤੇ ਸਿੱਧ ਹੀ ਪੂਰਨ ਹੋ ਜਾਵਣ।*

## ਸ਼ਬਦ ਨੰ: ੩੨

### ਰਾਗੁ ਗੋਂਡ ਚਉਪਦੇ ਮਹਲਾ ੪ ਘਰੁ ੧॥ (ਪੰਨਾ ੮੫੯)

ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ॥ ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ॥ ਹਰਿ ਤਿਸ ਕੀ ਆਸ ਕੀਜੈ ਮਨ ਮੇਰੇ ਜੋ ਸਭ ਮਹਿ ਸੁਆਮੀ ਰਹਿਆ ਸਮਾਈ॥ ੧॥ ਮੇਰੇ ਮਨ ਆਸਾ ਕਰਿ ਜਗਦੀਸ ਗੁਸਾਈ॥ ਜੋ ਬਿਨੁ ਹਰਿ ਆਸ ਅਵਰ ਕਾਹੂ ਕੀ ਕੀਜੈ ਸਾ ਨਿਹਫਲ ਆਸ ਸਭ ਬਿਰਥੀ ਜਾਈ॥ ੧ ॥ ਰਹਾਉ॥ ਜੋ ਦੀਸੈ ਮਾਇਆ ਮੋਹ ਕੁੰਟਬੁ ਸਭੁ ਮਤ ਤਿਸ ਕੀ ਆਸ ਲਗਿ ਜਨਮੁ ਗਵਾਈ॥ ਇਨ੍ ਕੈ ਕਿਛੁ ਹਾਥਿ ਨਹੀ ਕਹਾ ਕਰਹਿ ਇਹਿ ਬਪੁੜੇ ਇਨ੍ ਕਾ ਵਾਹਿਆ ਕਛੁ ਨ ਵਸਾਈ ॥ ਮੇਰੇ ਮਨ ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ ਜੋ ਤੁਝੁ ਤਾਰੈ ਤੇਰਾ ਕੁਟੰਬੁ ਸਭੁ ਛਡਾਈ॥ ੨ ॥ ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ ਆਈ॥ ਇਹ ਆਸ ਪਰਮਿਤ੍ਰੀ ਭਾਉ ਦੂਜਾ ਹੈ ਖਿਨ ਮਹਿ ਝੂਠੁ ਬਿਨਸਿ ਸਭ ਜਾਈ॥ ਮੇਰੇ ਮਨ ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ ਜੋ ਤੇਰਾ ਘਾਲਿਆ ਸਭੁ ਥਾਇ ਪਾਈ॥ ੩ ॥ ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ ਜੈਸੀ ਤੂ ਆਸ ਕਰਾਵਹਿ ਤੈਸੀ ਕੋ ਆਸ ਕਰਾਈ॥ ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ ਐਸੀ ਮੇਰੈ ਸਤਿਗੁਰਿ ਬੂਝ ਬੁਝਾਈ॥ ਜਨ ਨਾਨਕ ਕੀ ਆਸ ਤੂ ਜਾਣਹਿ ਹਰਿ ਦਰਸਨੁ ਦੇਖਿ ਹਰਿ ਦਰਸਨਿ ਤ੍ਰਿਪਤਾਈ॥ ੪ ॥ ੧ ॥

## ਮਹਾਤਮ

*ਇਸ ਸ਼ਬਦ ਦਾ ਪਾਠ ਐਤਵਾਰ ਤੋਂ ਆਰੰਭ ਕਰਕੇ ਰੋਜ਼ ਅੰਮ੍ਰਿਤ ਵੇਲੇ ਚਾਲੀ ਦਿਨ ਵਿਚ ਸੋਲ੍ਹਾਂ ਸੌ ਪਾਠ ਕਰਨ ਨਾਲ ਮਨ ਦੀ ਮਨੋਂ ਕਾਮਨਾ ਪੂਰਨ ਹੋ ਜਾਂਦੀ ਹੈ। ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਦਾ ਧਿਆਨ ਧਰਕੇ ਪਾਠ ਆਰੰਭ ਕਰਨ*

ਸਮੇਂ ਅਤੇ ਭੋਗ ਪੈਣ ਸਮੇਂ ਰੋਜ਼ ਅਰਦਾਸ ਕਰਨੀ ਚਾਹੀਦੀ ਹੈ ਕਿ ਸਤਿਗੁਰੂ ਜੀ ਮੇਰੀ ਇਹ ਕਾਮਨਾ ਪੂਰੀ ਕਰਨ ਵਿਚ ਸਹਾਈ ਹੋਵੋ।

### ਸ਼ਬਦ ਨੰ: ੩੩

## ਸਲੋਕ ਸਹਸਕ੍ਰਿਤੀ ਮ: ੫ ॥ (ਪੰਨਾ ੧੩੫੫)

**ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ ॥ ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ ॥ ਭਗਤ੍ਯੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ ॥ ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰਨ ਲਭ੍ਯਤੇ ॥ ੨੦ ॥**

## ਮਹਾਤਮ

ਇਸ ਸਲੋਕ ਨੂੰ ਸ਼ੁਕਰਵਾਰ ਤੋਂ ੪੦ ਦਿਨ ਜਪਣਾ ੧੦੮ ਵਾਰ ਰੋਜ਼ ਉਪਰੰਤ ਜੇਕਰ ਰੋਜ਼ ਨੇਮ ਨਾਲ ਜਪੇ ਤਾਂ ਮਨ ਦੀਆਂ ਸਾਰੀਆਂ ਆਸਾਂ ਮੁਰਾਦਾਂ ਪੂਰੀਆਂ ਹੋਣ।

### ਸ਼ਬਦ ਨੰ: ੩੪

## ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫ ॥ (ਪੰਨਾ ੧੩੮੯)

**ਗੁਣ ਸਮੂਹ ਫਲ ਸਗਲ ਮਨੋਰਥ ਪੂਰਨ ਹੋਈ ਆਸ ਹਮਾਰੀ ॥ ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ ਸਰਬ ਰੋਗ ਖੰਡਣ ਗੁਣਕਾਰੀ ॥ ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿ ਨਾਮੁ ਉਚਾਰੀ ॥ ਇਸਨਾਨ ਦਾਨ ਤਾਪਨ ਸੁਚਿ ਕਿਰਿਆ ਚਰਣ ਕਮਲ ਹਿਰਦੈ ਪ੍ਰਭ ਧਾਰੀ ॥ ਸਾਜਨ ਮੀਤ ਸਖਾ ਹਰਿ ਬੰਧਪ ਜੀਅ ਧਾਨ ਪ੍ਰਭ ਪ੍ਰਾਨ ਅਧਾਰੀ ॥ ਓਟ ਗਹੀ ਸੁਆਮੀ ਸਮਰਥਹ ਨਾਨਕ ਦਾਸ ਸਦਾ ਬਲਿਹਾਰੀ ॥ ੯ ॥**

## ਮਹਾਤਮ

ਇਸ ਸ਼ਬਦ ਨੂੰ ਸੋਮਵਾਰ ਅੰਮ੍ਰਿਤ ਵੇਲੇ ਤੋਂ ਆਰੰਭ ਕਰਕੇ ਚਾਲੀ ਦਿਨਾਂ ਵਿਚ ਸੋਲ੍ਹਾਂ ਸੌ ਵਾਰ ਜਪਣਾ। ਸਤਿਗੁਰੂ ਪੰਚਮ ਪਾਤਿਸ਼ਾਹ ਜੀ ਸਗਲ ਮਨੋਰਥ ਪੂਰੇ

ਕਰਨਗੇ ।

ਸ਼ਬਦ ਨੰ: ੩੫

**ਗਉੜੀ ਬੈਰਾਗਣਿ ਮਹਲਾ ੧ ॥** (ਪੰਨਾ ੧੫੭)

**ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ॥ ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ॥ ੧॥ ਮੈ ਬਨਜਾਰਨਿ ਰਾਮ ਕੀ॥ ਤੇਰਾ ਨਾਮੁ ਵਖਰੁ ਵਾਪਾਰੁ ਜੀ॥ ੧॥ ਰਹਾਉ॥ ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ॥ ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ॥ ੨॥ ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ॥ ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ॥ ੩॥ ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ॥ ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ॥ ੪॥ ੨॥ ੧੯॥**

## ਮਹਾਤਮ

*ਇਸ ਸ਼ਬਦ ਦੇ ਸਿੱਧ ਹੋਣ ਨਾਲ ਪੁਰਸ਼ ਦੀ ਹਰ ਪ੍ਰਕਾਰ ਦੀ ਆਸਾ ਮਨਸਾ ਪੂਰੀ ਹੋ ਜਾਂਦੀ ਹੈ । ਇਸ ਦੇ ੧੧ ਪਾਠ ਅੰਮ੍ਰਿਤ ਵੇਲੇ ਰੋਜ਼ ੨੧ ਦਿਨ ਕਰਨੇ ਇਸ ਕੰਮ ਵਾਸਤੇ ਜ਼ਰੂਰੀ ਹਨ । ਪਾਠ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਧਿਆਨ ਹਿਰਦੇ ਵਿਚ ਰਖਣਾ ਚਾਹੀਦਾ ਹੈ ਅਤੇ ਕਾਰਜ ਸਿੱਧੀ ਵਾਸਤੇ ਅਰਦਾਸ ਕਰਨੀ ਚਾਹੀਦੀ ਹੈ ।*

## ਪ੍ਰਕਰਣ ਅੱਠਵਾਂ

## (ਧਨ ਦੀ ਪ੍ਰਾਪਤੀ ਵਾਸਤੇ)

ਸ਼ਬਦ ਨੰ: ੩੬

**ਗਉੜੀ ਗੁਆਰੇਰੀ ਮਹਲਾ ੫ ॥** (ਪੰਨਾ ੧੮੫)

**ਹਮ ਧਨਵੰਤ ਭਾਗਠ ਸਚ ਨਾਇ॥ ਹਰਿ ਗੁਣ ਗਾਵਹ ਸਹਜਿ ਸੁਭਾਇ॥ ੧॥ ਰਹਾਉ॥ ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥**

ਤਾ ਮੇਰੈ ਮਨਿ ਭਇਆ ਨਿਧਾਨਾ ॥ ੧ ॥ ਰਤਨ ਲਾਲ ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥ ੨ ॥ ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ ॥ ੩ ॥ ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥ ਸੁ ਏਤੁ ਖਜਾਨੈ ਲਇਆ ਰਲਾਇ ॥ ੪ ॥

## ਮਹਾਤਮ

*ਇਸ ਸ਼ਬਦ ਦਾ ਪਾਠ ਵੀਰਵਾਰ ਤੋਂ ਪਹਾੜ ਦਿਸ਼ਾ ਵੱਲ ਮੁਖ ਕਰਕੇ ਅੰਮ੍ਰਿਤ ਵੇਲੇ ੮੦ ਦਿਨਾਂ ਵਿਚ ਚਾਲੀ ਹਜ਼ਾਰ ਕਰਨਾ। ਬੇਅੰਤ ਧਨ ਦੀ ਪ੍ਰਾਪਤੀ ਹੋਵੇ।*

### ਸ਼ਬਦ ਨੰ: ੩੭

### ਗਉੜੀ ਸੁਖਮਨੀ ਮਹਲਾ ੫ ॥ ਪਉੜੀ ੩ ॥ (ਪੰਨਾ ੨੬੨)

ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥ ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥ ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥ ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥ ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥ ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥ ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥ ਪ੍ਰਭ ਕੈ ਸਿਮਰਨਿ ਸੁਫਲ ਫਲਾ ॥ ਸੇ ਸਿਮਰਹਿ ਜਿਨ ਆਪਿ ਸਿਮਰਾਏ ॥ ਨਾਨਕ ਤਾ ਕੈ ਲਾਗਉ ਪਾਏ ॥ ੩ ॥

## ਮਹਾਤਮ

*ਇਸ ਪਉੜੀ ਦੇ ਸ਼ਬਦ ਦਾ ਪਾਠ ਲਗਾਤਾਰ ੨੫ ਦਿਨਾਂ ਵਿਚ ਸਵਾ ਲੱਖ ਕਰਨਾ, ਪੂਰੇ ਪਾਠ ਦੀ ਸਮਾਪਤੀ ਉਤੇ ਤਿਹਾਵਲ ਦਾ ਕੜਾਹ ਪ੍ਰਸ਼ਾਦ ਕਰਕੇ ਗੁਰੂ ਸਾਹਿਬ ਜੀ ਅਗੇ ਆਪਣੀ ਲੋੜ ਥੋੜ ਦੀ ਅਰਦਾਸ ਕਰਨੀ ਅਤੇ ਕੜਾਹ ਪ੍ਰਸ਼ਾਦ ਵਰਤਾਉਣਾ। ਗੁਰੂ ਸਾਹਿਬ ਜੀ ਆਪਣੇ ਸੇਵਕ ਦੇ ਖਜ਼ਾਨੇ ਭਰਪੂਰ ਕਰ ਦੇਣਗੇ. ਸਤਿ ਕਰ ਜਾਨਣਾ।*

## ਸ਼ਬਦ ਨੰ: ੩੮

### ਡਖਣੇ ਮ: ੫ ॥ ਪਉੜੀ ॥ (ਪੰਨਾ ੧੦੯੬)

**ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥ ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥ ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥ ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥ ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥ ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥ ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ॥ ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ॥ ੭॥**

## ਮਹਾਤਮ

*ਇਸ ਸ਼ਬਦ ਦੇ ੧੧ ਪਾਠ ਰੋਜ਼ ਅੰਮ੍ਰਿਤ ਵੇਲੇ ਲਗਾਤਾਰ ੨੧ ਦਿਨ ਕਰਨੇ। ਬਹੁਤ ਧਨ ਦੀ ਪ੍ਰਾਪਤੀ ਹੋਵੇ। ਜੇ ਇਸ ਸ਼ਬਦ ਦੇ ਰੋਜ਼ ਹੀ ਨਿਤਾਪ੍ਰਤਿ ੧੧ ਪਾਠ ਕੀਤੇ ਜਾਣ ਤਾਂ ਘਰ ਵਿਚ ਕਦੀ ਵੀ ਧਨ ਪਦਾਰਥ ਦੀ ਘਾਟ ਨਹੀਂ ਆਉਂਦੀ। ਵੈਰੀ ਵੀ ਕੋਈ ਨਹੀਂ ਰਹਿੰਦਾ ਅਤੇ ਸਦਾ ਸੁਖ ਅਨੰਦ ਬਣਿਆਂ ਰਹਿੰਦਾ ਹੈ।*

## ਸ਼ਬਦ ਨੰ: ੩੯

### ਆਸਾ ਮਹਲਾ ੧ ॥ (ਪੰਨਾ ੩੬੦)

**ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥ ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥ ੧ ॥ ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ॥ ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ॥ ੧ ॥ ਰਹਾਉ॥ ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ॥ ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥ ੨ ॥ ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ॥ ਦਰ ਦਰਸਨ ਕਾ ਪ੍ਰੀਤਮ ਹੋਵੈ**

ਮੁਕਤਿ ਬੈਕੁੰਠੈ ਕਰੈ ਕਿਆ॥ ੩ ॥ ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ॥ ੪ ॥

## ਮਹਾਤਮ

*ਇਸ ਸ਼ਬਦ ਦਾ ਪਾਠ ਉੱਤਰ ਦਿਸ਼ਾ ਵੱਲ ਮੁਖ ਕਰਕੇ ਅੰਮ੍ਰਿਤ ਵੇਲੇ ੨੧ ਦਿਨਾਂ ਵਿਚ ੨੫ ਹਜ਼ਾਰ ਕਰਨਾ। ਪਾਠ ਦੀ ਪੂਰਨ ਸਮਾਪਤੀ ਉਪਰੰਤ ਕਿਤੋਂ ਅਚਨਚੇਤ ਹੀ ਧਨ ਦੀ ਪ੍ਰਾਪਤੀ ਹੋਵੇਗੀ। ਗੁਰੂ ਸਾਹਿਬ ਜੀ ਹਰ ਪ੍ਰਕਾਰ ਸਹਾਈ ਹੋਣਗੇ।*

## ਸ਼ਬਦ ਨੰ: ੪੦

### ਮਾਝ ਮਹਲਾ ੫ ॥ (ਪੰਨਾ ੧੦੧)

ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ॥ ਜਨਮੁ ਪਦਾਰਥੁ ਗਹਿਰ ਗੰਭੀਰੈ॥ ਲਾਖ ਕੋਟ ਖੁਸੀਆ ਰੰਗ ਰਾਵੈ ਜੋ ਗੁਰ ਲਾਗਾ ਪਾਈ ਜੀਉ॥ ੧ ॥ ਦਰਸਨੁ ਪੇਖਤ ਭਏ ਪੁਨੀਤਾ॥ ਸਗਲ ਉਧਾਰੇ ਭਾਈ ਮੀਤਾ॥ ਅਗਮ ਅਗੋਚਰੁ ਸੁਆਮੀ ਅਪੁਨਾ ਗੁਰ ਕਿਰਪਾ ਤੇ ਸਚੁ ਧਿਆਈ ਜੀਉ॥ ੨ ॥ ਜਾ ਕਉ ਖੋਜਹਿ ਸਰਬ ਉਪਾਏ॥ ਵਡਭਾਗੀ ਦਰਸਨੁ ਕੋ ਵਿਰਲਾ ਪਾਏ॥ ਊਚ ਅਪਾਰ ਅਗੋਚਰ ਥਾਨਾ ਓਹੁ ਮਹਲੁ ਗੁਰੂ ਦੇਖਾਈ ਜੀਉ॥ ੩ ॥ ਗਹਿਰ ਗੰਭੀਰ ਅੰਮ੍ਰਿਤ ਨਾਮੁ ਤੇਰਾ॥ ਮੁਕਤਿ ਭਇਆ ਜਿਸੁ ਰਿਦੈ ਵਸੇਰਾ॥ ਗੁਰਿ ਬੰਧਨ ਤਿਨ ਕੇ ਸਗਲੇ ਕਾਟੇ ਜਨ ਨਾਨਕ ਸਹਜਿ ਸਮਾਈ ਜੀਉ॥ ੪ ॥ ੧੬ ॥ ੨੩ ॥

## ਮਹਾਤਮ

*ਇਸ ਸ਼ਬਦ ਨੂੰ ਪਹਿਰ ਰਾਤ ਰਹਿੰਦੀ ਪੂਰਬ ਵੱਲ ਮੁਖ ਕਰਕੇ ੧੦੦ ਦਿਨਾਂ ਵਿਚ ਇਕ ਲੱਖ ਵਾਰ ਜਪਣ ਨਾਲ ਧਨ ਦੀ ਪ੍ਰਾਪਤੀ ਹੋਵੇ ਅਤੇ ਹਰ ਪ੍ਰਕਾਰ ਦੀ ਸੰਪਤੀ ਦੀ ਬ੍ਰਿੱਧੀ ਹੋਵੇ।*

## ਸ਼ਬਦ ਨੰ: ੪੧

### ਗੋਂਡ (ਪੰਨਾ ੮੭੩)

ਧੰਨੁ ਗੁਪਾਲ ਧੰਨੁ ਗੁਰਦੇਵ॥ ਧੰਨੁ ਅਨਾਦਿ ਭੂਖੇ ਕਵਲੁ ਟਹਕੇਵ॥ ਧਨੁ ਓਇ ਸੰਤ ਜਿਨ ਐਸੀ ਜਾਨੀ॥ ਤਿਨ ਕਉ ਮਿਲਿਬੋ ਸਾਰਿੰਗਪਾਨੀ॥ ੧ ॥ ਆਦਿ ਪੁਰਖ ਤੇ ਹੋਇ ਅਨਾਦਿ॥ ਜਪੀਐ ਨਾਮੁ ਅੰਨ ਕੈ ਸਾਦਿ॥ ੧ ॥ ਰਹਾਉ॥ ਜਪੀਐ ਨਾਮੁ ਜਪੀਐ ਅੰਨੁ॥ ਅੰਭੈ ਕੈ ਸੰਗਿ ਨੀਕਾ ਵੰਨੁ॥ ਅੰਨੈ ਬਾਹਰਿ ਜੋ ਨਰ ਹੋਵਹਿ॥ ਤੀਨਿ ਭਵਨ ਮਹਿ ਅਪਨੀ ਖੋਵਹਿ॥ ੨ ॥ ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਨਿ ਨਾ ਓਹਿ ਰੰਡ॥ ਜਗ ਮਹਿ ਬਕਤੇ ਦੂਧਾਧਾਰੀ॥ ਗੁਪਤੀ ਖਾਵਹਿ ਵਟਿਕਾ ਸਾਰੀ॥ ੩ ॥ ਅੰਨੈ ਬਿਨਾ ਨ ਹੋਇ ਸੁਕਾਲੁ॥ ਤਜਿਐ ਅੰਨਿ ਨ ਮਿਲੈ ਗੁਪਾਲੁ॥ ਕਹੁ ਕਬੀਰ ਹਮ ਐਸੇ ਜਾਨਿਆ॥ ਧੰਨੁ ਅਨਾਦਿ ਠਾਕੁਰ ਮਨੁ ਮਾਨਿਆ॥ ੪ ॥ ੮ ॥ ੧੧ ॥

## ਮਹਾਤਮ

*੪੧ ਦਿਨ ਨਿਤਾਪ੍ਰਤਿ ਇਸ ਸ਼ਬਦ ਦੇ ਚਾਲੀ ਪਾਠ ਕਰਨ ਨਾਲ ਬਹੁਤ ਅਨਾਜ ਦੀ ਪ੍ਰਾਪਤੀ ਹੁੰਦੀ ਹੈ। ਪਾਠ ਬੁਧਵਾਰ ਤੋਂ ਆਰੰਭ ਕਰਨਾ ਅੰਮ੍ਰਿਤ ਵੇਲੇ।*

## ਸ਼ਬਦ ਨੰ: ੪੨

### ਮਾਝ ਕੀ ਵਾਰ ਮਹਲਾ ੧॥ ਪਉੜੀ ੧॥ (ਪੰਨਾ ੧੪੯)

ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ॥ ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ॥ ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ॥ ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ॥ ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ॥ ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ॥ ਸਤਿਗੁਰੁ ਹੋਇ ਦਇਆਲੁ ਤਾ

ਨਵ ਨਿਧਿ ਪਾਈਐ॥ ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ॥ ੨੫॥

## ਮਹਾਤਮ

*ਇਸ ਸ਼ਬਦ ਦੇ ਪਾਠ ਕਰਨ ਨਾਲ ਘਰ ਵਿਚ ਨੌਂ ਨਿੱਧਾਂ ਤੇ ਅਠਾਰਾਂ ਸਿੱਧਾਂ ਆ ਜਾਂਦੀਆਂ ਹਨ। ਇਸ ਦਾ ਪਾਠ ਚਾਲੀ ਦਿਨ ਅੰਮ੍ਰਿਤ ਵੇਲੇ ਇਕ ਹਜ਼ਾਰ ਪ੍ਰਤਿ ਦਿਨ ਕਰਨਾ ਜ਼ਰੂਰੀ ਹੈ।*

### ਸ਼ਬਦ ਨੰ: ੪੩

### ਜੈਜਾਵੰਤੀ ਮਹਲਾ ੯॥ (ਪੰਨਾ ੧੩੫੨)

**ਰੇ ਮਨ ਕਉਨ ਗਤਿ ਹੋਇ ਹੈ ਤੇਰੀ॥ ਇਹ ਜਗ ਮਹਿ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨਿ॥ ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ॥ ੧॥ ਰਹਾਉ॥ ਮਾਨਸ ਕੋ ਜਨਮੁ ਲੀਨੁ ਸਿਮਰਨੁ ਨਹ ਨਿਮਖ ਕੀਨੁ॥ ਦਾਰਾ ਸੁਖ ਭਇਓ ਦੀਨੁ ਪਗਹੁ ਪਰੀ ਬੇਰੀ॥ ੧॥ ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗ ਪਸਾਰੁ॥ ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾਕੀ ਚੇਰੀ॥ ੨॥ ੩॥**

## ਮਹਾਤਮ

*ਇਸ ਸ਼ਬਦ ਨੂੰ ਹਰ ਰੋਜ਼ ਅੰਮ੍ਰਿਤ ਵੇਲੇ ੩੧ ਦਿਨ ਜਪਣਾ ਦਿਨ ਪ੍ਰਤਿ ਇਸ ਦਾ ਯਾਰ੍ਹਾਂ ਸੌ ਵਾਰ ਜਾਪ ਕਰਨਾ। ਇਸ ਦਾ ਫਲ ਸਰੂਪ ਪਾਠ ਕਰਨ ਵਾਲੇ ਸ਼ਰਧਾਲੂ ਮਾਈ ਭਾਈ ਨੂੰ ਮਾਇਆ ਵਲੋਂ ਲਹਿਰ ਬਹਿਰ ਹੋ ਜਾਵੇਗੀ ਅਤੇ ਕਦੀ ਕੋਈ ਥੋੜ ਨਹੀਂ ਆਵੇਗੀ।*

### ਸ਼ਬਦ ਨੰ: ੪੪

### ਗੂਜਰੀ ਮਹਲਾ ੫॥ (ਪੰਨਾ ੪੯੫)

**ਹਰਿ ਧਨੁ ਜਾਪ ਹਰਿ ਧਨੁ ਤਾਪ ਹਰਿ ਧਨੁ ਭੋਜਨੁ ਭਾਇਆ॥ ਨਿਮਖ ਨ ਬਿਸਰਉ ਮਨ ਤੇ ਹਰਿ ਹਰਿ ਸਾਧਸੰਗਤਿ ਮਹਿ**

ਪਾਇਆ॥ ੧॥ ਮਾਈ ਖਾਟਿ ਆਇਓ ਘਰਿ ਪੂਤਾ॥ ਹਰਿ ਧਨੁ ਚਲਤੇ ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ॥ ੧॥ ਰਹਾਉ॥ ਹਰਿ ਧਨੁ ਇਸਨਾਨੁ ਹਰਿ ਧਨੁ ਗਿਆਨੁ ਹਰਿ ਸੰਗਿ ਲਾਇ ਧਿਆਨਾ॥ ਹਰਿ ਧਨੁ ਤੁਲਹਾ ਹਰਿ ਧਨੁ ਬੇੜੀ ਹਰਿ ਹਰਿ ਤਾਰਿ ਪਰਾਨਾ॥ ੨॥ ਹਰਿ ਧਨ ਮੇਰੀ ਚਿੰਤ ਵਿਸਾਰੀ ਹਰਿ ਧਨਿ ਲਾਹਿਆ ਧੋਖਾ॥ ਹਰਿ ਧਨ ਤੇ ਮੈ ਨਵ ਨਿਧਿ ਪਾਈ ਹਾਥਿ ਚਰਿਓ ਹਰਿ ਥੋਕਾ॥ ੩॥ ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ॥ ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ ਇਹੁ ਮਨੁ ਹਰਿ ਰੰਗਿ ਰੰਗੇ॥ ੪॥ ੨॥ ੩॥

## ਮਹਾਤਮ

*ਇਸ ਸ਼ਬਦ ਦੇ ਨਿਤਾਪ੍ਰਤਿ ੨੫ ਪਾਠ ਕਰਨ ਨਾਲ ਧਨ ਦੀ ਪ੍ਰਾਪਤੀ ਹੁੰਦੀ ਹੈ। ਇਸ ਨਾਲ ਗੁਰੂ ਜੀ ਦੀ ਅਪਾਰ ਕ੍ਰਿਪਾ ਹੁੰਦੀ ਹੈ।*

### ਸ਼ਬਦ ਨੰ: ੪੫

### ਭੈਰਉ ਮਹਲਾ ੫॥ (ਪੰਨਾ ੧੧੪੬)

ਨਿਰਧਨ ਕਉ ਤੁਮ ਦੇਵਹੁ ਧਨਾ॥ ਅਨਿਕ ਪਾਪ ਜਾਹਿ ਨਿਰਮਲ ਮਨਾ॥ ਸਗਲ ਮਨੋਰਥ ਪੂਰਨ ਕਾਮ॥ ਭਗਤ ਅਪੁਨੇ ਕਉ ਦੇਵਹੁ ਨਾਮ॥ ੧॥ ਸਫਲ ਸੇਵਾ ਗੋਪਾਲ ਰਾਇ॥ ਕਰਨ ਕਰਾਵਨਹਾਰ ਸੁਆਮੀ ਤਾ ਤੇ ਬਿਰਥਾ ਕੋਇ ਨ ਜਾਇ॥ ੧॥ ਰਹਾਉ॥ ਰੋਗੀ ਕਾ ਪ੍ਰਭ ਖੰਡਹੁ ਰੋਗੁ॥ ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ॥ ਨਿਥਾਵੇ ਕਉ ਤੁਮ੍ ਥਾਨਿ ਬੈਠਾਵਹੁ॥ ਦਾਸ ਅਪਨੇ ਕਉ ਭਗਤੀ ਲਾਵਹੁ॥ ੨॥ ਨਿਮਾਣੇ ਕਉ ਪ੍ਰਭ ਦੇਤੋ ਮਾਨੁ॥ ਮੂੜ ਮੁਗਧੁ ਹੋਇ ਚਤੁਰ ਸੁਗਿਆਨੁ॥ ਸਗਲ ਭਇਆਨ ਕਾ ਭਉ ਨਸੈ॥ ਜਨ ਅਪਨੇ ਕੈ ਹਰਿ ਮਨਿ ਬਸੈ॥ ੩॥ ਪਾਰਬ੍ਰਹਮ ਪ੍ਰਭ ਸੂਖ ਨਿਧਾਨ॥ ਤਤੁ ਗਿਆਨੁ ਹਰਿ ਅੰਮ੍ਰਿਤ ਨਾਮ॥ ਕਰਿ ਕਿਰਪਾ ਸੰਤ

ਟਹਲੈ ਲਾਏ ॥ ਨਾਨਕ ਸਾਧੂ ਸੰਗਿ ਸਮਾਏ ॥ ੪ ॥ ੨੩ ॥ ੩੬ ॥

## ਮਹਾਤਮ

*ਇਸ ਸ਼ਬਦ ਦੇ ਨਿਤਾਪ੍ਰਤਿ ੪੧ ਦਿਨ ਪੜ੍ਹਨ ਨਾਲ ਅਤੁੱਟ ਧਨ ਦੀ ਪ੍ਰਾਪਤੀ ਹੁੰਦੀ ਹੈ ਅੰਮ੍ਰਿਤ ਵੇਲੇ ਇਸ ਦੀਆਂ ਨਿਤਾਪ੍ਰਤਿ ਪੰਜ ਮਾਲਾ ਫੇਰਨੀਆਂ ਚਾਹੀਦੀਆਂ ਹਨ। ਸਤਿਗੁਰੂ ਸਾਹਿਬ ਜੀ ਆਪਣੇ ਸੇਵਕ ਤੇ ਅਪਾਰ ਕਿਰਪਾ ਕਰਕੇ ਉਸ ਦਾ ਘਰ ਬਾਰ ਮਾਇਆ ਨਾਲ ਭਰ ਦੇਂਦੇ ਹਨ।*

## ਸ਼ਬਦ ਨੰ: ੪੬

### ਆਸਾ ਮਹਲਾ ੪ ॥ (ਪੰਨਾ ੧੧)

ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥ ਜੋ ਤਉ ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ ਪਾਈ ॥ ੧ ॥ ਰਹਾਉ ॥ ਸਭ ਤੇਰੀ ਤੂੰ ਸਭਨੀ ਧਿਆਇਆ ॥ ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥ ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥ ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥ ੧ ॥ ਤੂੰ ਦਰੀਆਉ ਸਭ ਤੁਝ ਹੀ ਮਾਹਿ ॥ ਤੁਝ ਬਿਨੁ ਦੂਜਾ ਕੋਈ ਨਾਹਿ ॥ ਜੀਅ ਜੰਤ ਸਭਿ ਤੇਰਾ ਖੇਲੁ ॥ ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥ ੨ ॥ ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥ ਹਰਿ ਗੁਣ ਸਦ ਹੀ ਆਖਿ ਵਖਾਣੈ ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥ ਸਹਜੇ ਹੀ ਹਰਿ ਨਾਮਿ ਸਮਾਇਆ ॥ ੩ ॥ ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥ ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥ ੪ ॥ ੨ ॥

## ਮਹਾਤਮ

*ਇਸ ਸ਼ਬਦ ਦਾ ਪਾਠ ਅੰਮ੍ਰਿਤ ਵੇਲੇ ੪ ਘੜੀ ਦੇ ਤੜਕੇ ਯਾਰ੍ਹਾਂ ਸੌ ਰੋਜ਼ ੧੮ ਦਿਨ ਕਰਨਾ। ਇਸ ਦੇ ਫਲ ਵੱਜੋਂ ਬੇਅੰਤ ਧਨ ਤੇ ਹੀਰੇ ਜਵਾਹਰਾਤਾਂ ਦੀ ਸੁਭਾਵਕ ਆਪਣੇ ਆਪ ਸੁਤੇ ਸਿਧ ਹੀ ਪ੍ਰਾਪਤੀ ਹੁੰਦੀ ਹੈ। ਮਨ ਨੂੰ ਸ਼ੁੱਧ ਅਤੇ ਟਿਕਾ ਕੇ ਬੁਰੇ ਕੰਮਾਂ ਵਲੋਂ ਰੋਕ ਕੇ ਰੱਖਣ ਨਾਲ ਸ਼ਬਦ ਦੇ ਪਾਠ ਦੇ ਫਲ ਦੀ*

ਪ੍ਰਾਪਤੀ ਸ਼ੀਘਰ ਹੁੰਦੀ ਹੈ।

### ਸ਼ਬਦ ਨੰ: ੪੭

### ਰਾਗੁ ਮਾਝ ਮਹਲਾ ੫ ॥ (ਪੰਨਾ ੯੭)

**ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ॥ ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੂਠਾ ਸਭਨਾ ਕੇ ਦਾਤਾਰਾ ਜੀਉ॥ ੧॥ ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥ ਨਉ ਨਿਧਿ ਤੇਰੈ ਅਖੁਟ ਭੰਡਾਰਾ॥ ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ॥ ੨॥ ਸਭੁ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰਹੈ ਵੂਠਾ॥ ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ ੩॥ ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ॥ ਤੂੰ ਆਪੇ ਮਨਮੁਖਿ ਜਨਮਿ ਭਵਾਇਹਿ॥ ਨਾਨਕ ਦਾਸ ਤੇਰੈ ਬਲਿਹਾਰੈ ਸਭੁ ਤੇਰਾ ਖੇਲੁ ਦਸਾਹਰਾ ਜੀਉ॥ ੪॥ ੨॥ ੯॥**

## ਮਹਾਤਮ

*ਇਸ ਸ਼ਬਦ ਦਾ ਸੋਮਵਾਰ ਚਾਨਣੇ ਪੱਖ ਤੋਂ ਅੰਮ੍ਰਿਤ ਵੇਲੇ ਨਿਤਾਪ੍ਰਤਿ ੨੧ ਪਾਠ ਕਰਨ ਨਾਲ, ਪਾਠ ਕਰਨ ਵਾਲੇ ਸ਼ਰਧਾਲੂ ਨੂੰ ਨੌਂ ਨਿੱਧੀਆਂ ਦੀ ਧਨ ਦੌਲਤ ਪ੍ਰਾਪਤ ਹੋ ਜਾਂਦੀ ਹੈ। ਘਰ ਵਿਚ ਕਿਸੇ ਗਲ ਦੀ ਥੋੜ ਨਹੀਂ ਰਹਿੰਦੀ। ਇਸ ਮਾਇਆ ਵਿਚ ਹੱਕ ਹਲਾਲ ਦੀ ਕਮਾਈ ਪਾਉਣੀ ਚਾਹੀਦੀ ਹੈ ਅਤੇ ਧਰਮ ਕਾਰਜਾਂ ਵਿਚ ਤੇ ਦੀਨ ਦੁਖੀਆਂ ਦੀ ਸਹਾਇਤਾ ਕਰਕੇ ਉਹਨਾਂ ਦੀ ਅਸੀਸ ਲੈਣ ਨਾਲ ਇਹ ਦਿਨੋ ਦਿਨ ਵਧਦੀ ਹੀ ਜਾਂਦੀ ਹੈ। ਜਿਹੜਾ ਐਸੀ ਮਾਇਆ ਨੂੰ ਪਾਕੇ ਜ਼ੋਰ ਜ਼ੁਲਮ ਕਰਨਾ ਆਰੰਭ ਕਰ ਦੇਂਦਾ ਏ ਉਹ ਅੰਤ ਨੂੰ ਜਗ ਤੋਂ ਕੰਗਾਲ ਹੋ ਕੇ ਜਾਂਦਾ ਹੈ।*

### ਸ਼ਬਦ ਨੰ: ੪੮

### ਧਨਾਸਰੀ ਬਾਣੀ ਭਗਤਾਂ ਕੀ ਧੰਨਾ॥ (ਪੰਨਾ ੬੯੫)

**ਗੋਪਾਲ ਤੇਰਾ ਆਰਤਾ॥ ਜੋ ਜਨ ਤੁਮਰੀ ਭਗਤਿ**

ਕਰੰਤੇ ਤਿਨ ਕੇ ਕਾਜ ਸਵਾਰਤਾ॥ ੧॥ ਰਹਾਉ॥ ਦਾਲਿ ਸੀਧਾ ਮਾਗਉ ਘੀਉ॥ ਹਮਰਾ ਖੁਸੀ ਕਰੈ ਨਿਤ ਜੀਉ ॥ ਪਨ੍ਹੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀ ਕਾ ॥੧॥ ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ ॥ ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥ ੨॥ ੪॥

## ਮਹਾਤਮ

*ਇਸ ਸ਼ਬਦ ਦੇ ੩੧ ਦਿਨ ਸੰਧਿਆ ਵੇਲੇ ਯਾਰ੍ਹਾਂ ਪਾਠ ਰੋਜ਼ ਕਰਨ ਨਾਲ ਸ਼ਰਧਾਵਾਨ ਪਾਠ ਕਰਨ ਵਾਲੇ ਦੇ ਘਰ ਪਸ਼ੂ ਧਨ ਦੀ ਕੋਈ ਥੁੜ ਨਾ ਰਹੇਗੀ। ਦੁੱਖ ਭੁੱਖ ਤੇ ਗਰੀਬੀ ਦੂਰ ਹੋ ਜਾਵੇਗੀ।*

## ਸ਼ਬਦ ਨੰ: ੪੯

## ਸੂਹੀ ਮਹਲਾ ੫ ॥ (ਪੰਨਾ ੭੪੮)

ਭਾਗਠੜੇ ਹਰਿ ਸੰਤ ਤੁਮ੍ਹਾਰੇ ਜਿਨ੍ ਘਰਿ ਧਨੁ ਹਰਿ ਨਾਮਾ॥ ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ॥ ੧॥ ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥ ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ॥ ੧॥ ਰਹਾਉ॥ ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥ ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥ ੨॥ ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ॥ ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ॥ ੩॥ ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥ ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ॥ ੪॥ ੭॥ ੫੪॥

## ਮਹਾਤਮ

*ਚਾਨਣੇ ਪੱਖ ਸੋਮਵਾਰ ਤੋਂ ਸੂਰਜ ਚੜ੍ਹਨ ਤੋਂ ਪਹਿਲਾਂ ਪਹਾੜ ਵਲ ਮੂੰਹ ਕਰਕੇ ਇਸ ਸ਼ਬਦ ਨੂੰ ਹਰ ਰੋਜ਼ ੧੧ ਵਾਰ ੫੧ ਦਿਨ ਤਕ ਲਗਾਤਾਰ ਪੜ੍ਹਨਾ। ਇਸਦੇ*

ਜਾਪ ਪਾਠ ਨਾਲ ਭੁਖ ਨੰਗ ਦੀ ਤੰਗੀ ਦੂਰ ਹੋ ਜਾਂਦੀ ਹੈ ਅਤੇ ਘਰ ਮਾਇਆ ਦੀ ਲਹਿਰ ਬਹਿਰ ਹੋ ਜਾਂਦੀ ਹੈ। ਰੋਜ਼ ਦੇ ਨਿਤਨੇਮ ਉਪ੍ਰੰਤ ਇਸਦੇ ਨਿਤਾਪ੍ਰਤਿ ਪੰਜ ਪਾਠ ਕਰਨ ਨਾਲ ਘਰ ਵਿਚ ਕਦੀ ਵੀ ਗਰੀਬੀ ਨਹੀਂ ਆਉਂਦੀ। ਇਸ ਪ੍ਰਕਾਰ ਦੀ ਧਨ ਸੰਪਤੀ ਪ੍ਰਾਪਤ ਕਰਕੇ ਉਸਨੂੰ ਨੇਕ ਤੇ ਸ਼ੁਭ ਕੰਮਾਂ ਤੇ ਵਰਤਣਾ ਤੇ ਖਰਚਣਾ ਚਾਹੀਦਾ ਹੈ। ਗੁਰੂ ਸਾਹਿਬ ਨੂੰ ਸਦਾ ਅੰਗ ਸੰਗ ਜਾਨਣਾ ਚਾਹੀਏ।

### ਸ਼ਬਦ ਨੰ: ੫੦

## ਗਉੜੀ ਵਾਰ ਮਹਲਾ ੫॥ ਪਉੜੀ॥ (ਪੰਨਾ ੩੨੩)

**ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ॥ ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ॥ ਰਾਜ ਮਿਲਖ ਖੁਸੀਆ ਘਣੀ ਧਿਆਇ ਮੁਖੁ ਨ ਮੋੜੇ॥ ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ॥ ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ॥ ੨੧॥ ੧॥ ਸੁਧੁ ਕੀਚੇ**

## ਮਹਾਤਮ

ਇਸ ਸ਼ਬਦ ਪਉੜੀ ਨੂੰ ਹਰ ਰੋਜ਼ ਅੰਮ੍ਰਿਤ ਵੇਲੇ ਸੂਰਜ ਚੜ੍ਹਨ ਤੋਂ ਪਹਿਲਾਂ ਪਹਾੜ ਵਾਲੇ ਪਾਸੇ ਮੂੰਹ ਕਰਕੇ ੫੧ ਦਿਨ ੨੧ ਵਾਰ ਰੋਜ਼ ਜਪਣਾ। ਇਸਦਾ ਫਲ ਇਹ ਹੁੰਦਾ ਹੈ ਕਿ ਸ਼ਰਧਾਵਾਨ ਪਾਠੀ ਦੇ ਘਰੋਂ ਗਰੀਬੀ ਦੂਰ ਹੋ ਜਾਂਦੀ ਹੈ, ਮਾਇਆ ਦੀ ਥੋੜ ਨਹੀਂ ਰਹਿੰਦੀ।

### ਸ਼ਬਦ ਨੰ: ੫੧

## ਗਉੜੀ ਕਬੀਰ ਜੀ ਤਿਪਦੇ॥ (ਪੰਨਾ ੩੨੭)

**ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥ ੧॥ ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ॥ ਸਹਜ ਸੁਭਾਇ ਮੇਰਾ ਮਨੁ ਮਾਨਿਆ॥ ੧॥ ਰਹਾਉ॥ ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ॥ ਰਾਮ ਭਗਤਿ ਬੈਠੇ ਘਰਿ ਆਇਆ॥ ੨॥ ਕਹੁ ਕਬੀਰ ਚੰਚਲ ਮਤਿ ਤਿਆਗੀ॥ ਕੇਵਲ ਰਾਮ ਭਗਤਿ ਨਿਜ ਭਾਗੀ॥ ੩॥ ੧॥**

## ਮਹਾਤਮ

*ਇਸ ਸ਼ਬਦ ਦਾ ਅੰਮ੍ਰਿਤ ਵੇਲੇ ਲਗਾਤਾਰ ੫੧ ਦਿਨ ੧੧ ਵਾਰ ਰੋਜ਼ਾਨਾ ਪਾਠ ਕਰਨਾ। ਇਸ ਦਾ ਇਸ ਤਰ੍ਹਾਂ ਪਾਠ ਕਰਨ ਨਾਲ ਸ਼ਰਧਾਵਾਨ ਪਾਠਕ ਦਾ ਮਨ ਭਗਤੀ ਵਿੱਚ ਜੁੜ ਜਾਂਦਾ ਹੈ ਤੇ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ।*

### ਸ਼ਬਦ ਨੰ: ੫੨

### ਬਿਲਾਵਲੁ ਭਗਤ ਕਬੀਰ ਜੀ॥ (ਪੰਨਾ ੮੫੬)

**ਦਰਮਾਦੇ ਠਾਢੇ ਦਰਬਾਰਿ॥ ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲਿ ਕਿਵਾਰ॥ ੧॥ ਰਹਾਉ॥ ਤੁਮ ਧਨ ਧਨੀ ਉਦਾਰ ਤਿਆਗੀ ਸ੍ਰਵਨਨ੍ ਸੁਨੀਅਤੁ ਸੁਜਸੁ ਤੁਮ੍ਾਰ॥ ਮਾਗਉ ਕਾਹਿ ਰੰਕ ਸਭ ਦੇਖਉ ਤੁਮ੍ ਹੀ ਤੇ ਮੇਰੋ ਨਿਸਤਾਰੁ॥ ੧॥ ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ॥ ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ॥ ੨॥ ੭॥**

## ਮਹਾਤਮ

*ਇਸ ਸ਼ਬਦ ਦੇ ੨੫ ਪਾਠ ਰੋਜ਼ ਤੀਸਰੇ ਪਹਿਰ ਚਾਲੀ ਦਿਨ ਲਗਾਤਾਰ ਕਰਨੇ, ਆਪਣੇ ਪਾਸ ਪਾਠ ਕਰਨ ਸਮੇਂ ਇਕ ਬਰਤਨ ਪਾਣੀ ਦਾ ਰੱਖ ਲੈਣਾ ਅਤੇ ਪਾਠ ਉਪ੍ਰੰਤ ਅਰਦਾਸ ਕਰਕੇ ਉਹ ਜਲ ਆਪਣੇ ਘਰ ਵਿਚ ਅੰਦਰ ਬਾਹਰ ਛਿੜਕ ਦੇਣਾ। ਇਸਦੇ ਫਲ ਸਰੂਪ ਬੇਅੰਤ ਲਛਮੀ ਦੀ ਪ੍ਰਾਪਤੀ ਹੁੰਦੀ ਹੈ ਅਤੇ ਕੋਈ ਖਰਚਣ ਵਰਤਣ ਦੀ ਘਾਟ ਨਹੀਂ ਰਹਿੰਦੀ।*

### ਸ਼ਬਦ ਨੰ: ੫੩

### ਆਸਾ ਮਹਲਾ ੫॥ (ਪੰਨਾ ੪੫੭)

**ਜਾ ਕਉ ਰਾਮ ਭਤਾਰੁ ਤਾ ਕੈ ਅਨਦੁ ਘਣਾ॥ ਸੁਖਵੰਤੀ ਸਾ ਨਾਰਿ ਸੋਭਾ ਪੂਰਿ ਬਣਾ॥ ਮਾਣੁ ਮਹਤੁ ਕਲਿਆਣੁ ਹਰਿ ਜਸੁ ਸੰਗਿ ਸੁਰਜਨੁ**

ਸੋ ਪ੍ਰਭੂ ॥ ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ ਨਹੀ ਊਨਾ ਸਭੁ ਕਛੂ ॥ ਮਧੁਰ ਬਾਨੀ ਪਿਰਹਿ ਮਾਨੀ ਥਿਰੁ ਸੋਹਾਗੁ ਤਾ ਕਾ ਬਣਾ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ ਜਾ ਕੋ ਰਾਮੁ ਭਤਾਰੁ ਤਾ ਕੈ ਅਨਦੁ ਘਣਾ ॥ ੨ ॥

## ਮਹਾਤਮ

*ਇਸ ਸ਼ਬਦ ਨੂੰ ਹਰ ਰੋਜ਼ ਅੰਮ੍ਰਿਤ ਵੇਲੇ ਕਿਸੇ ਜਲ ਦੇ ਕਿਨਾਰੇ ਬੈਠਕੇ ੪੦ ਦਿਨ ਇਕ ਸੌ ਵੇਰ ਰੋਜ਼ ਜਪਣ ਨਾਲ ਘਰ ਵਿਚੋਂ ਸਭ ਤਰ੍ਹਾਂ ਦੀ ਗਰੀਬੀ ਦੂਰ ਹੋ ਜਾਂਦੀ ਹੈ ਅਤੇ ਸੁਖ ਸ਼ਾਂਤੀ ਸਹਿਤ ਮਾਇਆ ਦਾ ਪ੍ਰਵੇਸ਼ ਹੋ ਜਾਂਦਾ ਹੈ।*

### ਸ਼ਬਦ ਨੰ: ੫੪

*ਆਸਾ ॥ ਤਿਪਦਾ ॥ ਇਕਤੁਕਾ ॥* (ਪੰਨਾ ੪੮੩)

ਕੀਓ ਸਿੰਗਾਰੁ ਮਿਲਨ ਕੇ ਤਾਈ ॥ ਹਰਿ ਨ ਮਿਲੇ ਜਗਜੀਵਨ ਗੁਸਾਈ ॥ ੧ ॥ ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥ ਰਾਮ ਬਡੇ ਮੈ ਤਨਕ ਲਹੁਰੀਆ ॥ ੧ ॥ ਰਹਾਉ ॥ ਧਨ ਪਿਰ ਏਕੈ ਸੰਗਿ ਬਸੇਰਾ ॥ ਸੇਜ ਏਕ ਪੈ ਮਿਲਨੁ ਦੁਹੇਰਾ ॥ ੨ ॥ ਧੰਨਿ ਸੁਹਾਗਨਿ ਜੋ ਪੀਅ ਭਾਵੈ ॥ ਕਹਿ ਕਬੀਰ ਫਿਰਿ ਜਨਮਿ ਨ ਆਵੈ ॥ ੩ ॥ ੮ ॥ ੩੦ ॥

## ਮਹਾਤਮ

*ਇਸ ਸ਼ਬਦ ਦੇ ੨੫ ਪਾਠ ਚੜ੍ਹਦੇ ਪਾਸੇ ਮੂੰਹ ਕਰਕੇ ਅੰਮ੍ਰਿਤ ਵੇਲੇ ੪੦ ਦਿਨ ਲਗਾਤਾਰ ਰੋਜ਼ ਕਰਨੇ। ਪਾਠ ਸਮੇਂ ਆਪਣੇ ਪਾਸ ਇਕ ਬਰਤਨ ਪਾਣੀ ਦਾ ਰਖ ਲੈਣਾ ਚਾਹੀਏ ਅਤੇ ਰੋਜ਼ ਹੀ ਪਾਠ ਕਰਨ ਉਪ੍ਰੰਤ ਉਸ ਪਾਣੀ ਨੂੰ ਸਾਰੇ ਘਰ ਵਿਚ ਛਿੜਕ ਦੇਣਾ ਅਤੇ ਸਤਿਨਾਮ ਵਾਹਿਗੁਰੂ ਦਾ ਜਾਪ ਕਰਨਾ। ਇਸ ਤਰ੍ਹਾਂ ਕਰਨ ਨਾਲ ਘਰ ਵਿਚ ਹਰ ਪ੍ਰਕਾਰ ਦੀ ਵਸਤੂ ਤਥਾ ਗਹਿਣਾ, ਕਪੜਾ ਅਤੇ ਨਕਦੀ ਆਦਿਕ ਪ੍ਰਾਪਤ ਹੁੰਦੀ ਹੈ।*

ਸ਼ਬਦ ਨੰ: ੫੫

## ਗੂਜਰੀ ਮਹਲਾ ੫ ॥ (ਪੰਨਾ ੪੯੯)

**ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ॥ ਚਰਣ ਕਮਲ ਰਿਦ ਮਾਹਿ ਸਮਾਏ ਤਹ ਭਰਮੁ ਅੰਧੇਰਾ ਨਾਹੀ॥ ੧॥ ਠਾਕੁਰ ਜਾ ਸਿਮਰਾ ਤੂੰ ਤਾਹੀ॥ ਕਰਿ ਕਿਰਪਾ ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਲਾਹੀ॥ ੧ ॥ ਰਹਾਉ॥ ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮ ਹੀ ਕਉ ਪ੍ਰਭ ਆਹੀ॥ ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ॥ ੨॥ ੧੧॥ ੧੯॥**

## ਮਹਾਤਮ

*ਇਸ ਸ਼ਬਦ ਨੂੰ ਨਿਤਾਪ੍ਰਤਿ ਇਕੋਤ੍ਰ ਸੌ ਵਾਰ ੧੭ ਦਿਨ ਜਪਣਾ ਆਪਣੀ ਮਨੋਂ-ਕਾਮਨਾ ਦੀ ਗੁਰੂ ਸਾਹਿਬ ਜੀ ਅਗੇ ਅਰਦਾਸ ਕਰਨੀ ਅਤੇ ਮਨ ਨੂੰ ਬੁਰੇ ਖਿਆਲਾਂ ਅਤੇ ਮਾੜੇ ਕੰਮਾਂ ਵਲੋਂ ਵਰਜ ਰਖਣਾ। ਗੁਰੂ ਸਾਹਿਬ ਜੀ ਦੀ ਅਪਾਰ ਕ੍ਰਿਪਾ ਨਾਲ ਘਰ ਵਿਚ ਹਰ ਪ੍ਰਕਾਰ ਦੇ ਅੰਨ ਧਨ ਤੇ ਗਹਿਣੇ ਕਪੜੇ ਦੀ ਥੋੜ ਨਹੀਂ ਰਹਿੰਦੀ।*

# ਪ੍ਰਕਰਣ ਨਾਵਾਂ

## (ਕਾਰਜ ਸਮੇਂ ਕੋਈ ਥੋੜ ਨਾ ਆਵੇ)

ਸ਼ਬਦ ਨੰ: ੫੬

## ਸਲੋਕ ਮਹਲਾ ੫ ॥

**ਤਿਚਰੁ ਮੂਲਿ ਨ ਥੁੜੀਂਦੋ ਜਿਚੁਰ ਆਪਿ ਕ੍ਰਿਪਾਲੁ॥ (ਪੰਨਾ ੧੪੨੬)**
**ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ॥ ੨੦॥**

## ਮਹਾਤਮ

*ਇਸ ਸਲੋਕ ਦਾ ਪਾਠ ਐਤਵਾਰ ਤੋਂ ਆਰੰਭ ਕਰਕੇ ਸਵਾ ਲੱਖ ਕਰਨਾ। ਉਪਰੰਤ ਇਸ ਸਿੱਧ ਹੋਏ ਸਲੋਕ ਦਾ ਪਾਠ ਜਿਸ ਵਸਤੂ ਪਰ ਕਰੇ ਉਹ ਅਤੁੱਟ*

ਹੋਵੇ, ਉਸਦੀ ਤੋਟ ਨਾ ਹੋਵੇ ਜਿਵੇਂ ਕਿਸੇ ਭੰਡਾਰੇ ਸਮੇਂ ਜਾਂ ਵਿਆਹ ਸ਼ਾਦੀ ਸਮੇਂ ਜਾਂ ਹੋਰ ਕਿਸੇ ਗੁਰਮਤਿ ਦੇ ਕਾਰਜ ਸਮੇਂ, ਜਦ ਆਸ ਨਾਲੋਂ ਸੰਗਤ ਜ਼ਿਆਦਾ ਆ ਗਈ ਹੋਵੇ ਤਾਂ ਵਸਤੂ ਦੇ ਪਾਸ ਬੈਠ ਕੇ ਜਦ ਤਕ ਭੰਡਾਰ ਵਰਤਦਾ ਰਹੇ ਇਸਦਾ ਪਾਠ ਕਰੀ ਜਾਣਾ ਅਤੇ ਚੀਜ਼ ਵਰਤਾਈ ਜਾਣਾ। ਸਤਿਗੁਰੂ ਜੀ ਭੰਡਾਰੇ ਭਰਪੂਰ ਰਖਦੇ ਹਨ। ਵਸਤੂ ਉਪਰ ਕਪੜਾ ਦੇ ਰੱਖਣਾ।

### ਸ਼ਬਦ ਨੰ: ੫੭

## ਬਿਲਾਵਲੁ ਮਹਲਾ ੫ ॥ (ਪੰਨਾ ੮੨੩)

**ਗੁਰਿ ਪੂਰੈ ਮੇਰੀ ਰਾਖਿ ਲਈ॥ ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥ ੧ ॥ ਰਹਾਉ ॥ ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ ॥ ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ॥ ੧ ॥ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ਚਰਨ ਕਮਲ ਰਖੁ ਮਨ ਮਾਹੀ॥ ਤਾ ਕੀ ਸਰਨਿ ਪਰਿਓ ਨਾਨਕ ਦਾਸੁ ਜਾ ਤੇ ਊਪਰਿ ਕੋ ਨਾਹੀ॥ ੨ ॥ ੨੧ ॥ ੫੮ ॥**

## ਮਹਾਤਮ

*ਵਿਆਹ ਕੁੜਮਾਈ ਜਾਂ ਹੋਰ ਕਿਸੇ ਸਮੇਂ ਇਸ ਸ਼ਬਦ ਦੇ ਹਰ ਰੋਜ਼ ਅੰਮ੍ਰਿਤ ਵੇਲੇ ਸੂਰਜ ਵੱਲ ਮੁਖ ਰਖਕੇ ਦਸ ਪਾਠ ਕਰਨੇ। ਸਤਿਗੁਰੂ ਜੀ ਐਸੇ ਕਾਰਜਾਂ ਵਿਚ ਸੇਵਕ ਦੀ ਪੈਜ ਰਖਦੇ ਹਨ ਤੇ ਕਿਸੇ ਵਸਤੂ ਦੀ ਘਾਟ ਨਹੀਂ ਆਉਂਦੀ॥*

### ਸ਼ਬਦ ਨੰ: ੫੮

## ਮਾਝ ਮਹਲਾ ੫ ॥ (ਪੰਨਾ ੧੦੨)

**ਸਭ ਕਿਛੁ ਘਰ ਮਹਿ ਬਾਹਰਿ ਨਾਹੀ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ॥ ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ॥ ੧ ॥ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ॥ ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ॥ ੨ ॥ ਜਨਮ ਜਨਮ ਕਾ**

ਵਿਛੁੜਿਆ ਮਿਲਿਆ॥ ਸਾਧ ਕ੍ਰਿਪਾ ਤੇ ਸੂਕਾ ਹਰਿਆ॥ ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ॥ ੩॥ ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ॥ ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ॥ ੪॥ ੧੯॥ ੨੬॥

## *ਮਹਾਤਮ*

*ਇਸ ਸ਼ਬਦ ਨੂੰ ਸ਼ੁਕਰਵਾਰ ਤੋਂ ੪੦ ਦਿਨਾਂ ਵਿਚ ਅੰਮ੍ਰਿਤ ਵੇਲੇ ਦਸ ਹਜ਼ਾਰ ਜਪਣਾ। ਘਰ ਵਿਚ ਸਦਾ ਹਰ ਪ੍ਰਕਾਰ ਦੀ ਵਸਤੂ ਪ੍ਰਾਪਤ ਰਹੇਗੀ।*

## *ਸ਼ਬਦ ਨੰ: ੫੯*

## *ਸਿਰੀਰਾਗੁ ਮਹਲਾ ੧ ਘਰੁ ੩॥* *(ਪੰਨਾ ੨੩)*

ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗਪਾਣੀ॥ ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ ਇਉ ਪਾਵਸਿ ਪਦੁ ਨਿਰਬਾਣੀ॥ ੧॥ ਕਾਹੇ ਗਰਬਸਿ ਮੂੜੇ ਮਾਇਆ॥ ਪਿਤ ਸੁਤੋ ਸਗਲ ਕਾਲਤ੍ਰ ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ॥ ਰਹਾਉ॥ ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ॥ ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ॥ ੨॥ ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ॥ ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ॥ ੩॥ ੨੬॥

## *ਮਹਾਤਮ*

*ਧਰਤੀ ਬੀਜਣ ਸਮੇਂ ਇਸ ਸ਼ਬਦ ਦੇ ਪੰਜ ਪਾਠ ਕਰਕੇ ਬੀਜ ਬੀਜਣ ਨਾਲ ਫ਼ਸਲ ਬਹੁਤ ਹੁੰਦੀ ਹੈ। ਫਲ ਫੁਲ ਤੇ ਅੰਨ ਦਾਨਾ ਬਹੁਤ ਪੈਦਾ ਹੁੰਦਾ ਹੈ।*

# ਖੇਤੀ ਬਹੁਤ ਹੋਵੇ

ਸ਼ਬਦ ਨੰ: ੬੦

## ਗਉੜੀ ਗੁਆਰੇਰੀ ਮਹਲਾ ੪ ॥ (ਪੰਨਾ ੧੬੬)

ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ॥ ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ॥ ਤਿਉ ਹਰਿ ਜਨੁ ਹਰਿ ਹਰਿ ਜਪੁ ਕਰੇ ਹਰਿ ਅੰਤਿ ਛਡਾਇ॥ ੧॥ ਮੈ ਮੂਰਖ ਕੀ ਗਤਿ ਕੀਜੈ ਮੇਰੇ ਰਾਮ॥ ਗੁਰ ਸਤਿਗੁਰ ਸੇਵਾ ਹਰਿ ਲਾਇ ਹਮ ਕਾਮ॥ ੧॥ ਰਹਾਉ॥ ਲੈ ਤੁਰੇ ਸਉਦਾਗਰੀ ਸਉਦਾਗਰੁ ਧਾਵੈ॥ ਧਨੁ ਖਟੈ ਆਸਾ ਕਰੈ ਮਾਇਆ ਮੋਹੁ ਵਧਾਵੈ॥ ਤਿਉ ਹਰਿ ਜਨੁ ਹਰਿ ਹਰਿ ਬੋਲਤਾ ਹਰਿ ਬੋਲਿ ਸੁਖੁ ਪਾਵੈ॥ ੨॥ ਬਿਖੁ ਸੰਚੈ ਹਟਵਾਣੀਆ ਬਹਿ ਹਾਟਿ ਕਮਾਇ॥ ਮੋਹ ਝੂਠੁ ਪਸਾਰਾ ਝੂਠ ਕਾ ਝੂਠੇ ਲਪਟਾਇ॥ ਤਿਉ ਹਰਿ ਜਨਿ ਹਰਿ ਧਨੁ ਸੰਚਿਆ ਹਰਿ ਖਰਚੁ ਲੈ ਜਾਇ॥ ੩॥ ਇਹੁ ਮਾਇਆ ਮੋਹ ਕੁਟੰਬੁ ਹੈ ਭਾਇ ਦੂਜੈ ਫਾਸ॥ ਗੁਰਮਤੀ ਸੋ ਜਨੁ ਤਰੈ ਜੋ ਦਾਸਨਿ ਦਾਸ॥ ਜਨਿ ਨਾਨਕਿ ਨਾਮੁ ਧਿਆਇਆ ਗੁਰਮੁਖਿ ਪਰਗਾਸ॥ ੪॥ ੩॥ ੯॥ ੪੭॥

## ਮਹਾਤਮ

*ਇਸ ਸ਼ਬਦ ਦਾ ਪਾਠ ਖੇਤੀ ਬੀਜਣ ਸਮੇਂ ਦਸ ਵਾਰ ਕਰਨਾ। ਅਰਦਾਸ ਕਰਨੀ। ਖੇਤੀ ਬਹੁਤ ਹੋਵੇ, ਲਾਭ ਹੋਵੇ।*

ਸ਼ਬਦ ਨੰ: ੬੧

## ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੭੬)

ਕਰਮ ਭੂਮਿ ਮਹਿ ਬੋਅਹੁ ਨਾਮੁ॥ ਪੂਰਨ ਹੋਇ ਤੁਮਾਰਾ ਕਾਮੁ॥ ਫਲ ਪਾਵਹਿ ਮਿਟੇ ਜਮ ਤ੍ਰਾਸ॥ ਨਿਤ ਗਾਵਹਿ ਹਰਿ ਹਰਿ ਗੁਣ ਜਾਸ॥ ੧॥ ਹਰਿ ਹਰਿ ਨਾਮੁ ਅੰਤਰਿ ਉਰਿ ਧਾਰਿ॥ ਸੀਘਰ ਕਾਰਜੁ ਲੇਹੁ ਸਵਾਰਿ॥ ੧॥ ਰਹਾਉ॥ ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ॥

ਤਾ ਤੂੰ ਦਰਗਹ ਪਾਵਹਿ ਮਾਨੁ॥ ਉਕਤਿ ਸਿਆਣਪ ਸਗਲੀ ਤਿਆਗੁ॥ ਸੰਤ ਜਨਾ ਕੀ ਚਰਣੀ ਲਾਗੁ॥ ੨ ॥ ਸਰਬ ਜੀਅ ਹਹਿ ਜਾ ਕੈ ਹਾਥਿ॥ ਕਦੇ ਨ ਵਿਛੁੜੈ ਸਭ ਕੈ ਸਾਥਿ॥ ਉਪਾਵ ਛੋਡਿ ਗਹੁ ਤਿਸ ਕੀ ਓਟ॥ ਨਿਮਖ ਮਾਹਿ ਹੋਵੈ ਤੇਰੀ ਛੋਟਿ॥ ੩ ॥ ਸਦਾ ਨਿਕਟਿ ਕਰਿ ਤਿਸ ਨੋ ਜਾਣੁ॥ ਪ੍ਰਭ ਕੀ ਆਗਿਆ ਸਤਿ ਕਰਿ ਮਾਨੁ॥ ਗੁਰ ਕੈ ਬਚਨਿ ਮਿਟਾਵਹੁ ਆਪੁ॥ ਹਰਿ ਹਰਿ ਨਾਮੁ ਨਾਨਕ ਜਪਿ ਜਾਪੁ॥ ੪ ॥ ੪ ॥ ੭੩ ॥

## ਮਹਾਤਮ

*ਕਮਾਦ ਆਦਿਕ ਖੇਤੀ ਬੀਜਣ ਸਮੇਂ ਇਸ ਸ਼ਬਦ ਨੂੰ ਦਸ ਵਾਰ ਪੜ੍ਹਕੇ ਗੁਰੂ ਸਾਹਿਬ ਜੀ ਅਗੇ ਅਰਦਾਸ ਕਰਕੇ ਖੇਤੀ ਬੀਜੇ ਤਾਂ ਫਲ ਬਹੁਤ ਹੋਵੇ, ਖੇਤੀ ਲਾਭਵੰਦੀ ਹੋਵੇ।*

### ਸ਼ਬਦ ਨੰ: ੬੨

*ਮਹਲਾ ੪ ਰਾਗੁ ਆਸਾ ਘਰੁ ੬ ਕੇ ੩ ॥ (ਪੰਨਾ ੩੬੮) ॥*

ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ॥ ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ॥ ੧ ॥ ਜੋਗੀ ਹਰਿ ਦੇਹੁ ਮਤੀ ਉਪਦੇਸੁ॥ ਜੁਗ ਜੁਗ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ॥ ੧ ॥ ਰਹਾਉ॥ ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ॥ ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ॥ ੨ ॥ ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ॥ ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ॥ ੩ ॥ ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ ਚੇਲ॥ ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ॥ ੪ ॥ ੯ ॥ ੬੧ ॥

## ਮਹਾਤਮ

ਖੇਤੀ ਬੀਜਣ ਸਮੇਂ ਇਸ ਸ਼ਬਦ ਦਾ ਪਾਠ ਦਸ ਵਾਰ ਕਰਣਾ ਉਪ੍ਰੰਤ ਗੁਰੂ ਸਾਹਿਬ ਅਗੇ ਅਰਦਾਸ ਕਰਕੇ ਖੇਤੀ ਬੀਜਣ ਨਾਲ ਖੇਤੀ ਬਹੁਤ ਫਲ ਦੇਵੇ ਅਤੇ ਬਹੁਤ ਲਾਭ ਹੋਵੇ।

## ਸ਼ਬਦ ਨੰ: ੬੩

## ਗੋਂਡ ਮਹਲਾ ੫ ॥ (ਪੰਨਾ ੮੬੫)

ਰਾਮ ਰਾਮ ਸੰਗਿ ਕਰਿ ਬਿਉਹਾਰ॥ ਰਾਮ ਰਾਮ ਰਾਮ ਪ੍ਰਾਨ ਅਧਾਰ॥ ਰਾਮ ਰਾਮ ਰਾਮ ਕੀਰਤਨੁ ਗਾਇ॥ ਰਮਤ ਰਾਮੁ ਸਭ ਰਹਿਓ ਸਮਾਇ॥ ੧ ॥ ਸੰਤਜਨਾ ਮਿਲਿ ਬੋਲਹੁ ਰਾਮ॥ ਸਭ ਤੇ ਨਿਰਮਲ ਪੂਰਨ ਕਾਮ॥ ੧ ॥ ਰਹਾਉ॥ ਰਾਮ ਰਾਮ ਧਨੁ ਸੰਚਿ ਭੰਡਾਰ॥ ਰਾਮ ਰਾਮ ਰਾਮ ਕਰਿ ਆਹਾਰ॥ ਰਾਮ ਰਾਮ ਵੀਸਰਿ ਨਹੀ ਜਾਇ॥ ਕਰਿ ਕਿਰਪਾ ਗੁਰਿ ਦੀਆ ਬਤਾਇ॥ ੨ ॥ ਰਾਮ ਰਾਮ ਰਾਮ ਸਦਾ ਸਹਾਇ॥ ਰਾਮ ਰਾਮ ਰਾਮ ਲਿਵ ਲਾਇ॥ ਰਾਮ ਰਾਮ ਜਪਿ ਨਿਰਮਲ ਭਏ॥ ਜਨਮ ਜਨਮ ਕੇ ਕਿਲਬਿਖ ਗਏ॥ ੩ ॥ ਰਮਤ ਰਾਮ ਜਨਮ ਮਰਣੁ ਨਿਵਾਰੈ॥ ਉਚਰਤ ਰਾਮ ਭੈ ਪਾਰਿ ਉਤਾਰੈ॥ ਸਭ ਤੇ ਊਚ ਰਾਮ ਪਰਗਾਸ॥ ਨਿਸਿ ਬਾਸੁਰ ਜਪਿ ਨਾਨਕ ਦਾਸ॥ ੪ ॥ ੮ ॥ ੧੦ ॥

## ਮਹਾਤਮ

ਇਸ ਸ਼ਬਦ ਦਾ ਰੋਜ਼ ਨੇਮ ਨਾਲ ਅੰਮ੍ਰਿਤ ਵੇਲੇ ਆਪਣੇ ਨਿਤਨੇਮ ਉਪਰੰਤ ਦਸ ਵਾਰ ਪਾਠ ਕਰਨ ਨਾਲ ਵਪਾਰ ਵਿਚ ਲਾਭ ਹੁੰਦਾ ਹੈ। ਵਪਾਰੀ ਸਜਣਾਂ ਨੂੰ ਇਸ ਸ਼ਬਦ ਦਾ ਪਾਠ ਜ਼ਰੂਰ ਕਰਨਾ ਚਾਹੀਦਾ ਹੈ। ਹੱਕ ਹਲਾਲ ਦੀ ਕਮਾਈ ਕਰੇ ਤਾਂ ਅਵੱਸ਼ ਫਲਦੀ ਫੁਲਦੀ ਹੈ।

# ਵਪਾਰ ਵਿਚ ਵਾਧਾ ਹੋਵੇ

## ਸ਼ਬਦ ਨੰ: ੬੪

## ਸਿਰੀਰਾਗੁ ਮਹਲਾ ੧ ॥ (ਪੰਨਾ ੨੨)

ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥ ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥ ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥ ੧ ॥ ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥ ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ ॥ ੧ ॥ ਰਹਾਉ ॥ ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥ ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ ॥ ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ ॥ ੨ ॥ ਖੋਟੇ ਪੋਤੈ ਨਾ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ ॥ ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ ॥ ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥ ੩ ॥ ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥ ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ ॥ ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ ॥ ੪ ॥ ੨੩ ॥

## ਮਹਾਤਮ

*ਵਪਾਰ ਕਰਨ ਸਮੇਂ ਇਸ ਸ਼ਬਦ ਦੇ ਪੰਜ ਪਾਠ ਕਰਕੇ ਵਪਾਰ ਕਰਨ ਵਿਚ ਵਾਧਾ ਤੇ ਲਾਭ ਹੁੰਦਾ ਹੈ। ਵਪਾਰ ਵਿਚ ਕਿਸੇ ਨੂੰ ਧੋਖਾ ਦੇਣ ਦੀ ਨੀਯਤ ਨਹੀਂ ਹੋਣੀ ਚਾਹੀਦੀ।*

## ਸ਼ਬਦ ਨੰ: ੬੫

## ਗਉੜੀ ਬੈਰਾਗਣਿ ਮਹਲਾ ੪ ॥ (ਪੰਨਾ ੧੬੫)

ਸਾਹੁ ਹਮਾਰਾ ਤੂੰ ਧਣੀ ਜੈਸੀ ਤੂੰ ਰਾਸਿ ਦੇਹਿ ਤੈਸੀ ਹਮ ਲੇਹਿ ॥ ਹਰਿ ਨਾਮੁ ਵਣੰਜਹ ਰੰਗ ਸਿਉ ਜੇ ਆਪਿ ਦਇਆਲੁ ਹੋਇ ਦੇਹਿ ॥ ੧ ॥ ਹਮ ਵਣਜਾਰੇ ਰਾਮ ਕੇ ॥ ਹਰਿ ਵਣਜੁ ਕਰਾਵੈ ਦੇ ਰਾਸਿ ਰੇ ॥

੧ ॥ ਰਹਾਉ ॥ ਲਾਹਾ ਹਰਿ ਭਗਤਿ ਧਨੁ ਖਟਿਆ ਹਰਿ ਸਚੇ ਸਾਹ ਮਨਿ ਭਾਇਆ ॥ ਹਰਿ ਜਪਿ ਹਰਿ ਵਖਰੁ ਲਦਿਆ ਜਮੁ ਜਾਗਾਤੀ ਨੇੜਿ ਨ ਆਇਆ ॥ ੨ ॥ ਹੋਰੁ ਵਣਜੁ ਕਰਹਿ ਵਾਪਾਰੀਏ ਅਨੰਤ ਤਰੰਗੀ ਦੁਖੁ ਮਾਇਆ ॥ ਓਇ ਜੇਹੈ ਵਣਜਿ ਹਰਿ ਲਾਇਆ ਫਲੁ ਤੇਹਾ ਤਿਨ ਪਾਇਆ ॥ ੩ ॥ ਹਰਿ ਹਰਿ ਵਣਜੁ ਸੋ ਜਨੁ ਕਰੇ ਜਿਸੁ ਕ੍ਰਿਪਾਲੁ ਹੋਇ ਪ੍ਰਭੁ ਦੇਈ ॥ ਜਨ ਨਾਨਕ ਸਾਹੁ ਹਰਿ ਸੇਵਿਆ ਫਿਰਿ ਲੇਖਾ ਮੂਲਿ ਨ ਲੇਈ ॥ ੪ ॥ ੧ ॥ ੭ ॥ ੪੫ ॥

## ਮਹਾਤਮ

*ਇਸ ਸ਼ਬਦ ਨੂੰ ੨੧ ਦਿਨਾਂ ਵਿਚ ਦਸ ਹਜ਼ਾਰ ਵਾਰ ਜਪਣਾ, ਵਣਜ ਵਪਾਰ ਕਰਨ ਵਿਚ ਬਹੁਤ ਲਾਭ ਹੋਵੇ। ਸਤਿ ਕਰ ਮੰਨਣਾ। ਆਸਰਾ ਚਿਤ ਵਿਚ ਗੁਰੂ ਸਾਹਿਬ ਦਾ ਰਖਣਾ, ਕਿਸੇ ਨੂੰ ਧੋਖਾ ਠਗੀ ਜਾਂ ਵਲਛਲ ਨਾਲ ਹਾਨੀ ਨਹੀਂ ਪਹੁੰਚਾਣੀ ਚਾਹੀਦੀ।*

### ਸ਼ਬਦ ਨੰ: ੬੬

### ਆਸਾ ਮਹਲਾ ੫ ॥ (ਪੰਨਾ ੩੭੨)

ਪਰਦੇਸੁ ਝਾਗਿ ਸਉਦੇ ਕਉ ਆਇਆ ॥ ਵਸਤੁ ਅਨੂਪ ਸੁਣੀ ਲਾਭਾਇਆ ॥ ਗੁਣ ਰਾਸਿ ਬੰਨ੍ਹਿ ਪਲੈ ਆਨੀ ॥ ਦੇਖਿ ਰਤਨੁ ਇਹੁ ਮਨੁ ਲਪਟਾਨੀ ॥ ੧ ॥ ਸਾਹ ਵਾਪਾਰੀ ਦੁਆਰੈ ਆਏ ॥ ਵਖਰੁ ਕਾਢਹੁ ਸਉਦਾ ਕਰਾਏ ॥ ੧ ॥ ਰਹਾਉ ॥ ਸਾਹਿ ਪਠਾਇਆ ਸਾਹੈ ਪਾਸਿ ॥ ਅਮੋਲ ਰਤਨ ਅਮੋਲਾ ਰਾਸਿ ॥ ਵਿਸਟੁ ਸੁਭਾਈ ਪਾਇਆ ਮੀਤ ॥ ਸਉਦਾ ਮਿਲਿਆ ਨਿਹਚਲ ਚੀਤ ॥ ੨ ॥ ਭਉ ਨਹੀ ਤਸਕਰ ਪਉਣ ਨ ਪਾਨੀ ॥ ਸਹਜਿ ਵਿਹਾਝੀ ਸਹਜਿ ਲੈ ਜਾਨੀ ॥ ਸਤ ਕੈ ਖਟਿਐ ਦੁਖੁ ਨਹੀ ਪਾਇਆ ॥ ਸਹੀ ਸਲਾਮਤਿ ਘਰਿ ਲੈ ਆਇਆ ॥ ੩ ॥ ਮਿਲਿਆ ਲਾਹਾ ਭਏ ਅਨੰਦ ॥ ਧੰਨੁ ਸਾਹ ਪੂਰੇ ਬਖਸਿੰਦ ॥ ਇਹੁ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ ॥

ਸਹਲੀ ਖੇਪ ਨਾਨਕੁ ਲੈ ਆਇਆ॥ ੪ ॥ ੬ ॥

## ਮਹਾਤਮ

*ਇਸ ਸ਼ਬਦ ਦਾ ਪਾਠ ਬੁਧਵਾਰ ਦਸ ਵਾਰ ਕਰੇ ਤਾਂ ਵਪਾਰ ਵਿਚ ਵਾਧਾ ਤੇ ਲਾਭ ਪ੍ਰਾਪਤ ਹੁੰਦਾ ਹੈ।*

### ਸ਼ਬਦ ਨੰ: ੬੭

## ਗੁਆਚੀ ਵਸਤ ਲਭੇ

### ਸੋਰਠਿ ਮਹਲਾ ੫॥ (ਪੰਨਾ ੬੨੪)

ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ॥ ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆ ਧਾਰੀ॥ ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ॥ ੧ ॥ ਹਰਿ ਜੀਉ ਨਿਮਾਣਿਆ ਤੂ ਮਾਣੁ॥ ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ॥ ਰਹਾਉ ॥ ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥ ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥ ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥ ੨ ॥ ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ॥ ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ॥ ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ॥ ੩ ॥ ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ॥ ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ॥ ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ॥ ੪ ॥ ੧੨ ॥ ੬੨ ॥

## ਮਹਾਤਮ

*ਇਸ ਸ਼ਬਦ ਦਾ ਪਾਠ ਐਤਵਾਰ ਤੋਂ ਚਾਲੀ ਦਿਨਾਂ ਵਿਚ ਦਸ ਹਜ਼ਾਰ ਜਪੇ ਤਾਂ ਗੁਆਚੀ ਹੋਈ ਵਸਤੂ ਤਥਾ ਧੀ ਪੁਤ੍ਰ ਲੱਭ ਪਵੇ।*

ਸ਼ਬਦ ਨੰ: ੬੮

## ਮਾਰੂ ਮਹਲਾ ੫ (ਪੰਨਾ ੧੦੦੦)

ਅੰਤਰਜਾਮੀ ਸਭ ਬਿਧਿ ਜਾਨੈ ਤਿਸ ਤੇ ਕਹਾ ਦੁਲਾਰਿਓ॥ ਹਸਤ ਪਾਵ ਝਰੇ ਖਿਨ ਭੀਤਰਿ ਅਗਨਿ ਸੰਗਿ ਲੈ ਜਾਰਿਓ॥ ੧॥ ਮੂੜੇ ਤੈ ਮਨ ਤੇ ਰਾਮੁ ਬਿਸਾਰਿਓ॥ ਲੂਣੁ ਖਾਇ ਕਰਹਿ ਹਰਾਮਖੋਰੀ ਪੇਖਤ ਨੈਨ ਬਿਦਾਰਿਓ॥ ੧॥ ਰਹਾਉ॥ ਅਸਾਧ ਰੋਗੁ ਉਪਜਿਓ ਤਨ ਭੀਤਰਿ ਟਰਤ ਨ ਕਾਹੂ ਟਾਰਿਓ॥ ਪ੍ਰਭ ਬਿਸਰਤ ਮਹਾ ਦੁਖੁ ਪਾਇਓ ਇਹੁ ਨਾਨਕ ਤਤੁ ਬੀਚਾਰਿਓ॥ ੨॥ ੮॥

## ਮਹਾਤਮ

*ਇਸ ਸ਼ਬਦ ਨੂੰ ਚਾਲੀ ਦਿਨਾਂ ਵਿਚ ਐਤਵਾਰ ਤੋਂ ਅਰੰਭ ਕਰਕੇ ਵੀਹ ਹਜ਼ਾਰ ਜਪਣਾ, ਗੁਆਚੀ ਹੋਈ ਵਸਤੂ ਸ਼ੀਘਰ ਹੀ ਲਭ ਪਵੇ।*

## ਵਿਦਿਆ ਪ੍ਰਾਪਤ ਹੋਵੇ

ਸ਼ਬਦ ਨੰ: ੬੯

## ਆਸਾ ਮਹਲਾ ੧ ਚਉਪਦੇ॥ (ਪੰਨਾ ੩੫੬)

ਵਿਦਿਆ ਵੀਚਾਰੀ ਤਾਂ ਪਰਉਪਕਾਰੀ॥ ਜਾਂ ਪੰਚ ਰਾਸੀ ਤਾਂ ਤੀਰਥ ਵਾਸੀ॥ ੧॥ ਘੁੰਘਰੂ ਵਾਜੈ ਜੇ ਮਨੁ ਲਾਗੈ॥ ਤਉ ਜਮੁ ਕਹਾ ਕਰੇ ਮੋ ਸਿਉ ਆਗੈ॥ ੧॥ ਰਹਾਉ॥ ਆਸ ਨਿਰਾਸੀ ਤਉ ਸੰਨਿਆਸੀ॥ ਜਾਂ ਜਤੁ ਜੋਗੀ ਤਾਂ ਕਾਇਆ ਭੋਗੀ॥ ੨॥ ਦਇਆ ਦਿਗੰਬਰੁ ਦੇਹ ਬੀਚਾਰੀ॥ ਆਪਿ ਮਰੈ ਅਵਰਾ ਨਹ ਮਾਰੀ॥ ੩॥ ਏਕੁ ਤੂ ਹੋਰਿ ਵੇਸ ਬਹੁਤੇਰੇ॥ ਨਾਨਕੁ ਜਾਣੈ ਚੋਜ ਨ ਤੇਰੇ॥ ੪॥ ੨੫॥

## ਮਹਾਤਮ

*ਇਸ ਸ਼ਬਦ ਦੇ ੨੧ ਪਾਠ ਰੋਜ਼ ਕਰਨ ਨਾਲ ਵਿਦਿਆ ਬਹੁਤ ਪ੍ਰਾਪਤ ਹੁੰਦੀ ਹੈ। ਵੀਰਵਾਰ ਦਸਮੀ ਥਿਤ ਚਾਨਣੇ ਪੱਖ ਨੂੰ ਅੰਮ੍ਰਿਤ ਵੇਲੇ ਤੇ ਪਾਠ ਆਰੰਭ ਕਰੇ*

ਤਾਂ ਬਹੁਤ ਸਫਲਤਾ ਹੁੰਦੀ ਹੈ, ਵਿਦਿਆ ਪੜ੍ਹਨ ਵਿਚ। ਵਿਦਿਆ ਪੜ੍ਹਨੀ ਆਰੰਭ ਕਰਨ ਸਮੇਂ ਇਸ ਸ਼ਬਦ ਦੇ ਪੰਜ ਪਾਠ ਕਰਕੇ ਅਰਦਾਸ ਕਰਨੀ ਤਾਂ ਵਿਦਿਆ ਪੜ੍ਹਨੀ ਸੁਭ ਹੋਵੇ ਵਿਦਿਆ ਪੜ੍ਹਨ ਵਿਚ ਚਿਤ ਲੱਗਾ ਰਹੇ।

# ਪ੍ਰਕਰਣ ਦਸਵਾਂ

## (ਬਿਮਾਰੀ ਦੁਖ ਦੂਰ ਹੋਵੇ)

### ਸ਼ਬਦ ਨੰ: ੭੦

### ਮਾਝ ਮਹਲਾ ੫ ॥ (ਪੰਨਾ ੧੦੩)

ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ ॥ ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ ॥ ੧ ॥ ਸੂਖੁ ਭਇਆ ਦੁਖੁ ਦੂਰਿ ਪਰਾਨਾ ॥ ਸੰਤ ਰਸਨ ਹਰਿ ਨਾਮੁ ਵਖਾਨਾ ॥ ਜਲ ਥਲ ਨੀਰਿ ਭਰੇ ਸਰ ਸੁਭਰ ਬਿਰਥਾ ਕੋਇ ਨ ਜਾਏ ਜੀਉ ॥ ੨ ॥ ਦਇਆ ਧਾਰੀ ਤਿਨਿ ਸਿਰਜਨਹਾਰੇ ॥ ਜੀਅਜੰਤ ਸਗਲੇ ਪ੍ਰਤਿਪਾਰੇ ॥ ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ ॥ ੩ ॥ ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ ॥ ਕਰਣਹਾਰਿ ਖਿਨ ਭੀਤਰਿ ਕਰਿਆ ॥ ਗੁਰਮੁਖਿ ਨਾਨਕ ਤਿਸੈ ਅਰਾਧੇ ਮਨ ਕੀ ਆਸ ਪੁਜਾਏ ਜੀਉ ॥ ੪ ॥ ੨੩ ॥ ੩੦ ॥

## ਮਹਾਤਮ

ਇਸ ਸ਼ਬਦ ਨੂੰ ਸੋਮਵਾਰ ਛਟੀ ਥਿਤ ਤੋਂ ਆਰੰਭ ਕਰਕੇ ੪੦ ਦਿਨਾਂ ਵਿਚ ੧੬ ਵਾਰ ਜਪਣਾ ਹਰ ਪ੍ਰਕਾਰ ਦਾ ਸਰੀਰ ਦਾ ਦੁਖ ਦੂਰ ਹੋ ਜਾਂਦਾ ਹੈ।

### ਸ਼ਬਦ ਨੰ ੭੧

### ਗਉੜੀ ਪੂਰਬੀ ਮਹਲਾ ੫ ॥ (ਪੰਨਾ ੨੧੨)

ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥ ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤ ਅਜਾਏ ॥ ੧ ॥ ਰਹਾਉ ॥ ਏਕ ਰੈਣ ਕੇ

ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ॥ ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ ਛਾਏ॥ ੧॥ ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ॥ ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ॥ ੨॥ ਪਹਿਰੈ ਬਾਗਾ ਕਰਿ ਇਸਨਾਨਾ ਚੋਆ ਚੰਦਨ ਲਾਏ॥ ਨਿਰਭਉ ਨਿਰੰਕਾਰ ਨਹੀ ਚੀਨਿਆ ਜਿਉ ਹਸਤੀ ਨਾਵਾਏ॥ ੩॥ ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ॥ ਮੁਕਤੁ ਭਇਆ ਬੰਧਨ ਗੁਰਿ ਖੋਲੇ ਜਨ ਨਾਨਕ ਹਰਿ ਗੁਣ ਗਾਏ॥ ੪॥ ੧੪॥ ੧੫੨॥

## ਮਹਾਤਮ

*ਇਸ ਸ਼ਬਦ ਦੇ ੪੦ ਪਾਠ ਰੋਜ਼ ਅੰਮ੍ਰਿਤ ਵੇਲੇ ਐਤਵਾਰ ਤੋਂ ਆਰੰਭ ਕਰਕੇ ੨੧ ਦਿਨ ਕਰਨੇ। ਸਰੀਰ ਦਾ ਦੁਖ ਮਿਟੇ ਸਹਾਇਤਾ ਹੋਵੇ।*

### ਸ਼ਬਦ ਨੰ: ੭੨

### ਆਸਾ ਮਹਲਾ ੫॥ (ਪੰਨਾ ੩੭੩)

ਦੂਖ ਰੋਗ ਭਏ ਗਤੁ ਤਨ ਤੇ ਮਨੁ ਨਿਰਮਲੁ ਹਰਿ ਹਰਿ ਗੁਣ ਗਾਇ॥ ਭਏ ਅਨੰਦ ਮਿਲਿ ਸਾਧੂ ਸੰਗਿ ਅਬ ਮੇਰਾ ਮਨੁ ਕਤਹੀ ਨ ਜਾਇ॥ ੧॥ ਤਪਤਿ ਬੁਝੀ ਗੁਰ ਸਬਦੀ ਮਾਇ॥ ਬਿਨਸਿ ਗਇਓ ਤਾਪ ਸਭ ਸਹਸਾ ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ॥ ੧॥ ਰਹਾਉ॥ ਧਾਵਤ ਰਹੇ ਏਕੁ ਇਕੁ ਬੂਝਿਆ ਆਇ ਬਸੇ ਅਬ ਨਿਹਚਲੁ ਥਾਇ॥ ਜਗਤੁ ਉਧਾਰਨ ਸੰਤ ਤੁਮਾਰੇ ਦਰਸਨੁ ਪੇਖਤ ਰਹੇ ਅਘਾਇ॥ ੨॥ ਜਨਮ ਦੋਖ ਪਰੇ ਮੇਰੇ ਪਾਛੈ ਅਬ ਪਕਰੇ ਨਿਹਚਲੁ ਸਾਧੂ ਪਾਇ॥ ਸਹਜ ਧੁਨਿ ਗਾਵੈ ਮੰਗਲ ਮਨੂਆ ਅਬ ਤਾ ਕਉ ਫੁਨਿ ਕਾਲੁ ਨ ਖਾਇ॥ ੩॥ ਕਰਨ ਕਾਰਨ ਸਮਰਥ ਹਮਾਰੇ ਸੁਖਦਾਈ ਮੇਰੇ ਹਰਿ ਹਰਿ ਰਾਇ॥ ਨਾਮੁ ਤੇਰਾ ਜਪਿ ਜੀਵੈ ਨਾਨਕੁ ਓਤਿ ਪੋਤਿ ਮੇਰੈ ਸੰਗਿ ਸਹਾਇ॥ ੫॥

## ਮਹਾਤਮ

ਇਸ ਸ਼ਬਦ ਨੂੰ ਬੁਧਵਾਰ ਅੰਮ੍ਰਿਤ ਵੇਲੇ ਤੋਂ ਆਰੰਭ ਕਰਕੇ ੪੦ ਦਿਨਾਂ ਵਿਚ ਦਸ ਹਜ਼ਾਰ ਵਾਰ ਜਪਣਾ । ਇਸ ਜਾਪ ਨਾਲ ਸਰੀਰ ਦੇ ਸਭ ਰੋਗ ਮਿਟ ਜਾਣਗੇ ।

### ਸ਼ਬਦ ਨੰ: ੭੩

### ਆਸਾ ਮਹਲਾ ੫ ॥ (ਪੰਨਾ ੩੮੬)

ਉਠਤ ਬੈਠਤ ਸੋਵਤ ਧਿਆਈਐ ॥ ਮਾਰਗਿ ਚਲਤ ਹਰੇ ਹਰਿ ਗਾਈਐ ॥ ੧ ॥ ਸ੍ਰਵਨ ਸੁਨੀਜੈ ਅੰਮ੍ਰਿਤ ਕਥਾ ॥ ਜਾਸੁ ਸੁਨੀ ਮਨਿ ਹੋਇ ਅਨੰਦਾ ਦੂਖ ਰੋਗ ਮਨ ਸਗਲੇ ਲਥਾ ॥ ੧ ॥ ਰਹਾਉ ॥ ਕਾਰਜਿ ਕਾਮਿ ਬਾਟ ਘਾਟ ਜਪੀਜੈ ॥ ਗੁਰ ਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ ॥ ੨ ॥ ਦਿਨਸੁ ਰੈਨਿ ਹਰਿ ਕੀਰਤਨੁ ਗਾਈਐ ॥ ਸੋ ਜਨੁ ਜਮ ਕੀ ਵਾਟ ਨ ਪਾਈਐ ॥ ੩ ॥ ਆਠ ਪਹਰ ਜਿਸੁ ਵਿਸਰਹਿ ਨਾਹੀ ॥ ਗਤਿ ਹੋਵੈ ਨਾਨਕੁ ਤਿਸੁ ਲਗਿ ਪਾਈ ॥ ੪ ॥ ੧੦ ॥ ੬੧ ॥

## ਮਹਾਤਮ

ਇਸ ਸ਼ਬਦ ਨੂੰ ੪੦ ਦਿਨਾਂ ਵਿਚ ਅੰਮ੍ਰਿਤ ਵੇਲੇ ਬੁਧਵਾਰ ਤੋਂ ਆਰੰਭ ਕਰਕੇ ਦਸ ਹਜ਼ਾਰ ਵਾਰ ਜਪਣਾ, ਇਸ ਜਾਪ ਨਾਲ ਸਰੀਰ ਦੇ ਰੋਗਾਂ ਦਾ ਨਾਸ ਹੋ ਜਾਂਦਾ ਹੈ ।

### ਸ਼ਬਦ ਨੰ: ੭੪

### ਆਸਾ ਘਰੁ ੮ ਕਾਫੀ ਮਹਲਾ ੫ ॥ (ਪੰਨਾ ੩੯੬)

ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ ॥ ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ ॥ ੧ ॥ ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ ॥ ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ ॥ ੧ ॥ ਰਹਾਉ ॥ ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ ॥ ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ ॥ ੨ ॥ ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥ ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ ॥

੩ ॥ ਜੇ ਲਖ ਕਰਮ ਕਮਾਈਅਹਿ ਕਿਛੁ ਪਵੈ ਨ ਬੰਧਾ ॥ ਜਨ ਨਾਨਕ ਕੀਤਾ ਨਾਮੁ ਧਰ ਹੋਰੁ ਛੋਡਿਆ ਧੰਧਾ ॥ ੪ ॥ ੧ ॥ ੧੦੩ ॥

## ਮਹਾਤਮ

ਲਗਾਤਾਰ ੪੦ ਦਿਨ ਇਸ ਸ਼ਬਦ ਦੇ ੧੦੮ ਪਾਠ ਰੋਜ਼ ਕਰਨੇ। ਇਸਦੇ ਪਾਠ ਜਾਪ ਨਾਲ ਘਰ ਵਿਚ ਬਿਮਾਰੀ ਨਹੀਂ ਰਹਿੰਦੀ ਅਤੇ ਸੁਖ ਦਾ ਵਾਤਾਵਰਨ ਬਣਿਆਂ ਰਹਿੰਦਾ ਹੈ।

### ਸ਼ਬਦ ਨੰ: ੭੫

### ਆਸਾ ਮਹਲਾ ੫ ॥ (ਪੰਨਾ ੩੮੪)

ਦੂਖੁ ਘਨੋ ਜਬ ਹੋਤੇ ਦੂਰਿ ॥ ਅਬ ਮਸਲਤਿ ਮੋਹਿ ਮਿਲੀ ਹਦੂਰਿ ॥ ੧ ॥ ਚੁਕਾ ਨਿਹੋਰਾ ਸਖੀ ਸਹੇਰੀ ॥ ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ ॥ ੧ ॥ ਰਹਾਉ ॥ ਨਿਕਟਿ ਆਨਿ ਪ੍ਰਿਅ ਸੇਜ ਧਰੀ ॥ ਕਾਣਿ ਕਢਨ ਤੇ ਛੂਟਿ ਪਰੀ ॥ ੨ ॥ ਮੰਦਰਿ ਮੇਰੈ ਸਬਦਿ ਉਜਾਰਾ ॥ ਅਨਦ ਬਿਨੋਦੀ ਖਸਮੁ ਹਮਾਰਾ ॥ ੩ ॥ ਮਸਤਕਿ ਭਾਗੁ ਮੈ ਪਿਰੁ ਘਰਿ ਆਇਆ ॥ ਥਿਰੁ ਸੋਹਾਗੁ ਨਾਨਕ ਜਨ ਪਾਇਆ ॥ ੪ ॥ ੨ ॥ ੫੩ ॥

## ਮਹਾਤਮ

ਇਸ ਸ਼ਬਦ ਨੂੰ ਅੰਮ੍ਰਿਤ ਵੇਲੇ ਲਗਾਤਾਰ ੧੫ ਦਿਨ ੨੧ ਵਾਰ ਰੋਜ਼ ਪੜ੍ਹਨਾ। ਇਸਦਾ ਇਸ ਤਰ੍ਹਾਂ ਪਾਠ ਕਰਨ ਨਾਲ ਪਾਠ ਕਰਨ ਵਾਲੇ ਦੀ ਲੰਮੀ ਬੀਮਾਰੀ ਦੂਰ ਹੋ ਜਾਂਦੀ ਹੈ। ਪਾਠ ਕਰੇ ਤੇ ਅਰਦਾਸ ਕਰੇ, ਹਥੋਂ ਕੁਝ ਸਰਦਾ ਪੁਜਦਾ ਅੰਨ ਬਸਤਰ ਲੋੜਵੰਦ ਗਰੀਬਾਂ ਨੂੰ ਦੇਵੇ ਸਤਿਗੁਰੂ ਜੀ ਨਿਸਚੇ ਹੀ ਰੋਗ ਦੂਰ ਕਰਨ ਵਿਚ ਸਹਾਈ ਹੋਣਗੇ।

### ਸ਼ਬਦ ਨੰ: ੭੬

### ਆਸਾ ਮਹਲਾ ੫ ॥ (ਪੰਨਾ ੪੦੦)

ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ ॥ ਗਰਹ

ਨਿਵਾਰੇ ਸਤਿਗੁਰੂ ਦੇ ਅਪਣਾ ਨਾਉ॥ ੧॥ ਬਲਿਹਾਰੀ ਗੁਰ ਆਪਣੇ ਸਦ ਸਦ ਬਲਿ ਜਾਉ॥ ਗੁਰੂ ਵਿਟਹੁ ਹਉ ਵਾਰਿਆ ਜਿਸੁ ਮਿਲਿ ਸਚੁ ਸੁਆਉ॥ ੧॥ ਰਹਾਉ॥ ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥ ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ॥ ੨॥ ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ॥ ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ॥ ੩॥ ਭੈ ਬਿਨਸੇ ਭ੍ਰਮ ਮੋਹ ਗਏ ਕੋ ਦਿਸੈ ਨ ਬੀਆ॥ ਨਾਨਕ ਰਾਖੇ ਪਾਰਬ੍ਰਹਮਿ ਫਿਰਿ ਦੂਖੁ ਨ ਥੀਆ॥ ੪॥

## ਮਹਾਤਮ

*ਇਸ ਸ਼ਬਦ ਨੂੰ ੧੦ ਵਾਰ ਰੋਜ਼ ਅੰਮ੍ਰਿਤ ਵੇਲੇ ਲਗਾਤਾਰ ੪੦ ਦਿਨ ਪੜ੍ਹਨਾ। ਇਸ ਦਾ ਫਲ ਇਹ ਹੁੰਦਾ ਹੈ ਕਿ ਗ੍ਰਹਿਆਂ ਦਾ ਪਿਆ ਹੋਇਆ ਦੁਖ ਦੂਰ ਹੋ ਜਾਂਦਾ ਹੈ। ਅਰਥਾਤ ਗ੍ਰਹਿ-ਮੰਗਲ, ਸ਼ਨੀ ਆਦਿ ਦਾ ਦੁਖ ਦੇਣ ਵਾਲਾ ਪ੍ਰਭਾਵ ਮਿਟ ਜਾਂਦਾ ਹੈ।*

### ਸ਼ਬਦ ਨੰ: ੭੭

## ਸੋਰਠਿ ਮਹਲਾ ੫॥ (ਪੰਨਾ ੬੧੮)

ਜਨਮ ਜਨਮ ਕੇ ਦੂਖ ਨਿਵਾਰੈ ਸੂਕਾ ਮਨੁ ਸਾਧਾਰੈ॥ ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ॥ ੧॥ ਮੇਰਾ ਬੈਦੁ ਗੁਰੂ ਗੋਵਿੰਦਾ॥ ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ॥ ੧॥ ਰਹਾਉ॥ ਸਮਰਥ ਪੁਰਖ ਪੂਰਨ ਬਿਧਾਤੇ ਆਪੇ ਕਰਣੈਹਾਰਾ॥ ਅਪੁਨਾ ਦਾਸੁ ਹਰਿ ਆਪਿ ਉਬਾਰਿਆ ਨਾਨਕ ਨਾਮ ਅਧਾਰਾ॥ ੨॥੬॥ ੩੪॥

## ਮਹਾਤਮ

*ਇਸ ਸ਼ਬਦ ਦਾ ੨੧ ਵਾਰ ਪਾਠ ਰੋਜ਼ ਕਰਨ ਨਾਲ ਸਰੀਰਕ ਰੋਗ ਦੂਰ ਹੋ ਜਾਂਦਾ ਹੈ। ਇਸ ਦਾ ਪਾਠ ਬੁਧਵਾਰ ਤੋਂ ਆਰੰਭ ਕਰਕੇ ੪੦ ਦਿਨ ਲਗਾਤਾਰ*

ਕਰਨਾ ।

### ਸ਼ਬਦ ਨੰ: ੭੮

### ਮਾਝ ਮਹਲਾ ੫ ॥ (ਪੰਨਾ ੧੦੦)

ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥ ਸੁਖਦਾਈ ਦੂਖ ਬਿਡਾਰਨ ਹਰੀਆ ॥ ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥ ੧ ॥ ਜੋ ਜੋ ਪੀਵੈ ਸੋ ਤ੍ਰਿਪਤਾਵੈ ॥ ਅਮਰੁ ਹੋਵੈ ਜੋ ਨਾਮ ਰਸੁ ਪਾਵੈ ॥ ਨਾਮ ਨਿਧਾਨ ਤਿਸਹਿ ਪਰਾਪਤਿ ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ ॥ ੨ ॥ ਜਿਨਿ ਹਰਿ ਰਸੁ ਪਾਇਆ ਸੋ ਤ੍ਰਿਪਤਿ ਅਘਾਨਾ ॥ ਜਿਨਿ ਹਰਿ ਸਾਦੁ ਪਾਇਆ ਸੋ ਨਾਹਿ ਡੁਲਾਨਾ ॥ ਤਿਸਹਿ ਪਰਾਪਤਿ ਹਰਿ ਹਰਿ ਨਾਮਾ ਜਿਸੁ ਮਸਤਕਿ ਭਾਗੀਠਾ ਜੀਉ ॥ ੩ ॥ ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ ॥ ਤਿਸੁ ਲਗਿ ਮੁਕਤੁ ਭਏ ਘਣੇਰੇ ॥ ਨਾਮੁ ਨਿਧਾਨਾ ਗੁਰਮੁਖਿ ਪਾਈਐ ਕਹੁ ਨਾਨਕ ਵਿਰਲੀ ਡੀਠਾ ਜੀਉ ॥੪ ॥ ੧੫ ॥ ੨੨ ॥

## ਮਹਾਤਮ

*ਇਸ ਸ਼ਬਦ ਦਾ ੧੧ ਬੁਧਵਾਰ ੨੧ ਵਾਰ ਪਾਠ ਕਰਨ ਨਾਲ ਰੋਗ ਮਿਟ ਜਾਂਦਾ ਹੈ। ਦੁਖ ਦੂਰ ਕਰਨ ਵਾਸਤੇ ਗੁਰੂ ਜੀ ਅਗੇ ਅਰਦਾਸ ਕਰਨੀ ਇਸ ਸ਼ਬਦ ਦਾ ਪਾਠ ਕਰਨਾ, ਕੁਝ ਪੁੰਨ ਦਾਨ ਕਰਨਾ, ਇਹ ਲਾਭਕਾਰੀ ਸਾਧਨ ਹਨ।*

### ਸ਼ਬਦ ਨੰ: ੭੯

### ਮਾਝ ਮਹਲਾ ੫ ॥ (ਪੰਨਾ ੧੦੧)

ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ ॥ ਪ੍ਰਭੂ ਦਇਆ ਤੇ ਮੰਗਲੁ ਗਾਵਉ ॥ ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ ॥ ੧ ॥ ਨਾਮੁ ਅਉਖਧੁ ਮੋ ਕਉ ਸਾਧੂ ਦੀਆ ॥ ਕਿਲਬਿਖ ਕਾਟੇ ਨਿਰਮਲੁ ਥੀਆ ॥ ਅਨਦੁ ਭਇਆ

ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ॥ ੨॥ ਜਿਸ ਕਾ ਅੰਗੁ ਕਰੇ ਮੇਰਾ ਪਿਆਰਾ॥ ਸੋ ਮੁਕਤਾ ਸਾਗਰ ਸੰਸਾਰਾ॥ ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ॥ ੩॥ ਜਬ ਤੇ ਸਾਧੂ ਸੰਗਤਿ ਪਾਏ॥ ਗੁਰ ਭੇਟਤ ਹਉ ਗਈ ਬਲਾਏ॥ ਸਾਸਿ ਸਾਸਿ ਹਰਿ ਗਾਵੈ ਨਾਨਕੁ ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ॥ ੪॥ ੧੭॥ ੨੪॥

## *ਮਹਾਤਮ*

*ਇਸ ਸ਼ਬਦ ਦਾ ਪਾਠ ਪੰਜ ਸੌ ਵਾਰ ਕਰਨਾ, ਬੁਧਵਾਰ ਤੋਂ ਵੀਹ ਪਾਠ ਰੋਜ਼ ਕਰਨੇ ਰੋਗਾਂ ਦਾ ਨਾਸ ਹੋਵੇ।*

### *ਸ਼ਬਦ ਨੰ: ੮੦*

### *ਟੋਡੀ ਮਃ ੫॥* *(ਪੰਨਾ ੭੧੩)*

ਨੀਕੇ ਗੁਣ ਗਾਉ ਮਿਟਹੀ ਰੋਗ॥ ਮੁਖ ਊਜਲ ਮਨੁ ਨਿਰਮਲ ਹੋਈ ਹੈ ਤੇਰੋ ਰਹੈ ਈਹਾ ਊਹਾ ਲੋਗੁ॥ ੧॥ ਰਹਾਉ॥ ਚਰਨ ਪਖਾਰਿ ਕਰਉ ਗੁਰ ਸੇਵਾ ਮਨਹਿ ਚਰਾਵਉ ਭੋਗ॥ ਛੋਡਿ ਆਪਤੁ ਬਾਦੁ ਅਹੰਕਾਰਾ ਮਾਨੁ ਸੋਈ ਜੋ ਹੋਗੁ॥ ੧॥ ਸੰਤ ਟਹਲ ਸੋਈ ਹੈ ਲਾਗਾ ਜਿਸੁ ਮਸਤਕਿ ਲਿਖਿਆ ਲਿਖੋਗੁ॥ ਕਹੁ ਨਾਨਕ ਏਕ ਬਿਨੁ ਦੂਜਾ ਅਵਰੁ ਨ ਕਰਣੈ ਜੋਗੁ॥ ੨॥ ੩॥ ੮॥

## *ਮਹਾਤਮ*

*ਇਸ ਸ਼ਬਦ ਨੂੰ ਮੰਗਲਵਾਰ ਤੋਂ ਚਾਲੀ ਦਿਨਾਂ ਵਿਚ ਚਾਰ ਹਜ਼ਾਰ ਜਪਣਾ। ਇਸਦੇ ਜਪਣ ਨਾਲ ਸਰੀਰ ਦੇ ਰੋਗ ਦੂਰ ਹੋ ਜਾਂਦੇ ਹਨ ਤੇ ਸਰੀਰ ਨਰੋਆ ਹੋ ਜਾਂਦਾ ਹੈ।*

### *ਸ਼ਬਦ ਨੰ: ੮੧*

### *ਭੈਰਉ ਮਹਲਾ ੫॥* *(ਪੰਨਾ ੧੧੪੦)*

ਹਉਮੈ ਰੋਗੁ ਮਾਨੁਖ ਕਉ ਦੀਨਾ॥ ਕਾਮ ਰੋਗਿ ਮੈਗਲੁ ਬਸਿ

ਲੀਨਾ ॥ ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥ ਨਾਦ ਰੋਗਿ ਖਪਿ ਗਏ ਕੁਰੰਗਾ ॥ ੧ ॥ ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥ ੧ ॥ ਰਹਾਉ ॥ ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥ ਬਾਸਨ ਰੋਗਿ ਭਵਰੁ ਬਿਨਸਾਨੋ ॥ ਹੇਤ ਰੋਗ ਕਾ ਸਗਲ ਸੰਸਾਰਾ ॥ ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ ॥ ੨ ॥ ਰੋਗੇ ਮਰਤਾ ਰੋਗੇ ਜਨਮੈ ॥ ਰੋਗੇ ਫਿਰਿ ਫਿਰਿ ਜੋਨੀ ਭਰਮੈ ॥ ਰੋਗ ਬੰਧ ਰਹਨੁ ਰਤੀ ਨ ਪਾਵੈ ॥ ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥ ੩ ॥ ਪਾਰਬ੍ਰਹਮਿ ਜਿਸੁ ਕੀਨੀ ਦਇਆ ॥ ਬਾਹ ਪਕੜਿ ਰੋਗਹੁ ਕਢਿ ਲਇਆ ॥ ਤੂਟੇ ਬੰਧਨ ਸਾਧਸੰਗੁ ਪਾਇਆ ॥ ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥ ੪ ॥ ੭ ॥ ੨੦ ॥

## *ਮਹਾਤਮ*

*ਇਸ ਸ਼ਬਦ ਨੂੰ ਬੁਧਵਾਰ ਤੋਂ ਚਾਲੀ ਦਿਨ ਨਿਤਾਪ੍ਰਤਿ ਚਾਲੀ ਵਾਰ ਜਪੇ ਤਾਂ ਸਰੀਰ ਦਾ ਰੋਗ ਦੂਰ ਹੋਵੇ ।*

### ਸ਼ਬਦ ਨੰ: ੮੨

### *ਸਾਰਗ ਮਹਲਾ ੫ ਅਸਟਪਦੀ ਘਰੁ ੬ ॥* *(ਪੰਨਾ ੧੨੩੫)*

ਅਗਮ ਅਗਾਧਿ ਸੁਨਹੁ ਜਨ ਕਥਾ ॥ ਪਾਰਬ੍ਰਹਮ ਕੀ ਅਚਰਜ ਸਭਾ ॥ ੧ ॥ ਰਹਾਉ ॥ ਸਦਾ ਸਦਾ ਸਤਿਗੁਰ ਨਮਸਕਾਰ ॥ ਗੁਰ ਕਿਰਪਾ ਤੇ ਗੁਨ ਗਾਇ ਅਪਾਰ ॥ ਮਨ ਭੀਤਰਿ ਹੋਵੈ ਪਰਗਾਸੁ ॥ ਗਿਆਨ ਅੰਜਨੁ ਅਗਿਆਨ ਬਿਨਾਸੁ ॥ ੧ ॥

## *ਮਹਾਤਮ*

*ਬੁਧਵਾਰ ਤੋਂ ਇਸ ਸ਼ਬਦ ਨੂੰ ਚਾਲੀ ਦਿਨਾਂ ਵਿਚ ਦਸ ਹਜ਼ਾਰ ਵਾਰ ਜਪਣਾ । ਇਸਦੇ ਪਾਠ ਜਪਣ ਨਾਲ ਸਰੀਰ ਦਾ ਦੁਖ ਮਿਟ ਜਾਂਦਾ ਹੈ ।*

ਸ਼ਬਦ ਨੰ: ੮੩

## ਬਿਲਾਵਲੁ ਮਹਲਾ ੫ ॥ (ਪੰਨਾ ੮੨੫)

ਤਾਪ ਪਾਪ ਤੇ ਰਾਖੇ ਆਪ ॥ ਸੀਤਲ ਭਏ ਗੁਰ ਬਚਨੀ ਲਾਗੇ ਰਾਮ ਨਾਮ ਹਿਰਦੇ ਮਹਿ ਜਾਪ ॥ ੧ ॥ ਰਹਾਉ ॥ ਕਰਿ ਕਿਰਪਾ ਹਸਤ ਪ੍ਰਭਿ ਦੀਨੇ ਜਗਤ ਉਧਾਰ ਨਵ ਖੰਡ ਪ੍ਰਤਾਪ ॥ ਦੁਖ ਬਿਨਸੇ ਸੁਖ ਅਨਦ ਪ੍ਰਵੇਸਾ ਤ੍ਰਿਸਨ ਬੁਝੀ ਮਨ ਤਨ ਸਚੁ ਧ੍ਰਾਪ ॥ ੧ ॥ ਅਨਾਥ ਕੋ ਨਾਥੁ ਸਰਣਿ ਸਮਰਥਾ ਸਗਲ ਸ੍ਰਿਸਟਿ ਕੋ ਮਾਈ ਬਾਪੁ ॥ ਭਗਤਿ ਵਛਲ ਭੈ ਭੰਜਨ ਸੁਆਮੀ ਗੁਣ ਗਾਵਤ ਨਾਨਕ ਆਲਾਪ ॥ ੨ ॥ ੨੦ ॥ ੧੦੬ ॥

## ਮਹਾਤਮ

*ਇਸ ਸ਼ਬਦ ਨੂੰ ਹਮੇਸ਼ਾਂ ਹੀ ੨੧ ਵਾਰ ਜਪਦਾ ਰਹੇ ਤਾਂ ਦੁਖ ਦੂਰ ਹੋ ਜਾਂਦਾ ਹੈ ਅਤੇ ਉਸ ਦਾ ਕਾਰਨ ਪਾਪ ਜੋ ਹਨ ਉਨ੍ਹਾਂ ਤੋਂ ਵੀ ਬਚਿਆ ਰਹਿੰਦਾ ਹੈ।*

ਸ਼ਬਦ ਨੰ: ੮੪

## ਸਲੋਕ ਸਹਸਕ੍ਰਿਤੀ ਮਹਲਾ ੫ ॥ (ਪੰਨਾ ੧੩੫੫)

ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥ ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥ ੧੮ ॥

## ਮਹਾਤਮ

*ਇਸ ਸਲੋਕ ਨੂੰ ਬੁਧਵਾਰ ਤੋਂ ਆਰੰਭ ਕਰਕੇ ੪੦ ਦਿਨਾਂ ਵਿਚ ਪੰਜ ਹਜ਼ਾਰ ਵਾਰ ਪੜ੍ਹਨਾ, ਦੁਖ ਗਰੀਬੀ ਦਾ ਕਲੇਸ਼ ਦੂਰ ਹੋਵੇ।*

ਸ਼ਬਦ ਨੰ: ੮੫

## ਕਲਿਆਨੁ ਭੋਪਾਲੀ ਮਹਲਾ ੪ (ਪੰਨਾ ੧੩੨੧)

ਪਾਰਬ੍ਰਹਮੁ ਪਰਮੇਸੁਰੁ ਸੁਆਮੀ ਦੂਖ ਨਿਵਾਰਣੁ ਨਾਰਾਇਣੇ ॥ ਸਗਲ ਭਗਤ ਜਾਚਹਿ ਸੁਖ ਸਾਗਰ ਭਵ ਨਿਧਿ ਤਰਣ ਹਰਿ

ਚਿੰਤਾਮਣੇ॥ ੧ ॥ ਰਹਾਉ ॥ ਦੀਨ ਦਇਆਲ ਜਗਦੀਸ ਦਮੋਦਰ ਹਰਿ ਅੰਤਰਜਾਮੀ ਗੋਬਿੰਦੇ॥ ਤੇ ਨਿਰਭਉ ਜਿਨ ਸ੍ਰੀਰਾਮੁ ਧਿਆਇਆ ਗੁਰਮਤਿ ਮੁਰਾਰਿ ਹਰਿ ਮੁਕੰਦੇ॥ ੧ ॥ ਜਗਦੀਸੁਰ ਚਰਨ ਸਰਨ ਜੋ ਆਏ ਤੇ ਜਨ ਭਵ ਨਿਧਿ ਪਾਰਿ ਪਰੇ॥ ਭਗਤ ਜਨਾ ਕੀ ਪੈਜ ਹਰਿ ਰਾਖੈ ਜਨ ਨਾਨਕ ਆਪਿ ਹਰਿ ਕ੍ਰਿਪਾ ਕਰੇ॥ ੨ ॥ ੧ ॥ ੭ ॥

## *ਮਹਾਤਮ*

*ਇਸ ਸ਼ਬਦ ਦੇ ਪਾਠ ਨੂੰ ਬੁਧਵਾਰ ਤੋਂ ਆਰੰਭ ਕਰਕੇ ੪੦ ਪਾਠ ੫੧ ਦਿਨ ਕਰੇ ਤਾਂ ਦੁਖ ਦਰਦ ਦੂਰ ਹੋ ਜਾਂਦਾ ਹੈ ਅਤੇ ਸਦਾ ਰਖਿਆ ਹੁੰਦੀ ਹੈ।*

### *ਸ਼ਬਦ ਨੰ: ੮੬*

### ਫੁਨਹੇ ਮਹਲਾ ੫ *(ਪੰਨਾ ੧੩੬੩)*

ਵੈਦਾ ਸੰਦਾ ਸੰਗੁ ਇਕਠਾ ਹੋਇਆ॥ ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ॥ ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ॥ ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ॥ ੨੩ ॥

## *ਮਹਾਤਮ*

*ਰੋਗੀ ਨੂੰ ਦਵਾਈ ਦੇਣ ਸਮੇਂ ਵੈਦ ਇਸ ਸ਼ਬਦ ਨੂੰ ਪੜ੍ਹਕੇ ਦਵਾਈ ਦੇਵੇ ਤਾਂ ਰੋਗੀ ਦਾ ਰੋਗ ਦੂਰ ਹੋਵੇ।*

### *ਸ਼ਬਦ ਨੰ: ੮੭*

### *ਬਿਲਾਵਲੁ ਮਹਲਾ ੫ ॥* *(ਪੰਨਾ ੮੧੯)*

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥ ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥ ੧ ॥ ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ॥ ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ॥ ੧ ॥ ਰਹਾਉ ॥ ਰਾਖਿ ਲੀਏ ਤਿਨਿ ਰਖਨਹਾਰਿ

ਸਭ ਬਿਆਧਿ ਮਿਟਾਈ॥ ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ॥ ੨॥ ੧੫॥ ੭੯॥

## ਮਹਾਤਮ.

*ਇਸ ਸ਼ਬਦ ਦੇ ੧੧ ਪਾਠ ਰੋਜ਼ ਅੰਮ੍ਰਿਤ ਵੇਲੇ ਲਗਾਤਾਰ ੨੧ ਦਿਨ ਕਰਨੇ ਹਨ। ਇਸ ਸ਼ਬਦ ਦਾ ਪਾਠ ਕਿਸੇ ਔਕੜ ਜਾਂ ਭੀੜ ਸਮੇਂ ਕਰਨ ਨਾਲ ਉਸ ਤੋਂ ਰਖਿਆ ਹੁੰਦੀ ਹੈ ਅਤੇ ਔਕੜ ਜਾਂ ਭੀੜ ਦੂਰ ਹੋ ਜਾਂਦੀ ਹੈ।*

## ਸ਼ਬਦ ਨੰ: ੮੮

## ਗਉੜੀ ਮਹਲਾ ੫ ॥ (ਪੰਨਾ ੨੩੯)

ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ॥ ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ॥ ੧॥ ਰਹਾਉ॥ ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ॥ ਗੁਰ ਕੇ ਚਰਣ ਧੋਇ ਧੋਇ ਪੀਵਾ॥ ੧॥ ਗੁਰ ਕੀ ਰੇਣੁ ਨਿਤ ਮਜਨੁ ਕਰਉ॥ ਜਨਮ ਮਰਨ ਕੀ ਹਉਮੈ ਮਲੁ ਹਰਉ॥ ੨॥ ਤਿਸੁ ਗੁਰ ਕਉ ਝੂਲਾਵਉ ਪਾਖਾ॥ ਮਹਾ ਅਗਨਿ ਤੇ ਹਾਥੁ ਦੇ ਰਾਖਾ॥ ੩॥ ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ॥ ਜਿਸੁ ਗੁਰ ਤੇ ਅਕਲ ਗਤਿ ਜਾਣੀ॥ ੪॥ ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ॥ ਜਿਸੁ ਪਰਸਾਦਿ ਵੈਰੀ ਸਭ ਮੀਤ॥ ੫॥ ਜਿਨਿ ਗੁਰਿ ਮੋਕਉ ਦੀਨਾ ਜੀਉ॥ ਆਪੁਨਾ ਦਾਸਰਾ ਆਪੇ ਮੁਲਿ ਲੀਉ॥ ੬॥ ਆਪੇ ਲਾਇਓ ਅਪਨਾ ਪਿਆਰੁ॥ ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ॥ ੭॥ ਕਲਿ ਕਲੇਸ ਭੈ ਭ੍ਰਮ ਦੁਖ ਲਾਥਾ॥ ਕਹੁ ਨਾਨਕ ਮੇਰਾ ਗੁਰੁ ਸਮਰਾਥਾ॥ ੮॥ ੯॥

## ਮਹਾਤਮ

*ਇਸ ਸ਼ਬਦ ਨੂੰ ਅੰਮ੍ਰਿਤ ਵੇਲੇ ਪੂਰਬ ਦਿਸ਼ਾ ਵਲ ਮੂੰਹ ਕਰਕੇ ਹਰ ਰੋਜ਼ ਸਤ ਵਾਰ ਲਗਾਤਾਰ ੨੧ ਦਿਨ ਜਪੇ। ਇਸ ਤਰ੍ਹਾਂ ਪਾਠ ਕਰਨ ਨਾਲ ਸ਼ਰਧਾਵਾਨ ਪਾਠਕ ਦਾ ਸਰੀਰ ਸੁਅਸਥ ਰਹਿੰਦਾ ਹੈ। ਦੁਖ ਰੋਗ ਦੀ ਬਹੁਤ ਘਟ ਸੰਭਾਵਨਾ*

ਹੁੰਦੀ ਹੈ।

### ਸ਼ਬਦ ਨੰ: ੮੯

### ਆਸਾ ਮਹਲਾ ੫ ॥ (ਪੰਨਾ ੩੭੮)

ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ਤੂੰ ਮੇਰੇ ਮਨ ਮਾਹੀ ॥ ਤੂੰ ਸਾਜਨੁ ਸੰਗੀ ਪ੍ਰਭੁ ਮੇਰਾ ਕਾਹੇ ਜੀਅ ਡਰਾਹੀ ॥ ੧ ॥ ਤੁਮਰੀ ਓਟ ਤੁਮਾਰੀ ਆਸਾ ॥ ਬੈਠਤ ਊਠਤ ਸੋਵਤ ਜਾਗਤ ਵਿਸਰੁ ਨਾਹੀ ਤੂੰ ਸਾਸ ਗਿਰਾਸਾ ॥ ੧ ॥ ਰਹਾਉ ॥ ਰਾਖੁ ਰਾਖੁ ਸਰਣਿ ਪ੍ਰਭ ਅਪਨੀ ਅਗਨਿ ਸਾਗਰ ਵਿਕਰਾਲਾ ॥ ਨਾਨਕ ਕੇ ਸੁਖਦਾਤੇ ਸਤਿਗੁਰ ਹਮ ਤੁਮਰੇ ਬਾਲ ਗੁਪਾਲਾ ॥ ੨ ॥ ੩੦ ॥

## ਮਹਾਤਮ

*ਹਰ ਰੋਜ਼ ਅੰਮ੍ਰਿਤ ਵੇਲੇ ਇਸ ਸ਼ਬਦ ਨੂੰ ੧੫ ਵਾਰ ੨੧ ਦਿਨ ਲਗਾਤਾਰ ਜਪਣਾ, ਮਨ ਪਵਿਤ੍ਰ ਰੱਖਣਾ, ਕਿਸੇ ਨਾਲ ਕੋਈ ਬੁਰਿਆਈ ਨਹੀਂ ਕਰਨੀ। ਇਸ ਪਾਠ ਦੇ ਜਾਪ ਨਾਲ ਰੋਗੀ ਦਾ ਰੋਗ ਦੂਰ ਹੋ ਜਾਏਗਾ ਤੇ ਸਦਾ ਸੁਖੀ ਰਹੇਗਾ। ਰੋਗ ਤੋਂ ਆਰਾਮ ਉਪਰੰਤ ਗੁਰੂ ਸਾਹਿਬ ਜੀ ਅਗੇ ਕੜਾਹ ਪ੍ਰਸ਼ਾਦ ਭੇਟ ਕਰਕੇ ਧੰਨਵਾਦ ਵਜੋਂ ਅਰਦਾਸ ਕਰਨੀ।*

### ਸ਼ਬਦ ਨੰ: ੯੦

### ਸਿਰੀਰਾਗੁ ਮਹਲਾ ੧ ਘਰੁ ੪ ॥ (ਪੰਨਾ ੨੫)

ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥ ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ ॥ ੧ ॥ ਨ ਜਾਣਾ ਮੇਉ ਨ ਜਾਣਾ ਜਾਲੀ ॥ ਜਾ ਦੁਖੁ ਲਾਗੈ ਤਾ ਤੁਝੈ ਸਮਾਲੀ ॥ ੧ ॥ ਰਹਾਉ ॥ ਤੂ ਭਰਪੂਰਿ ਜਾਨਿਆ ਮੈ ਦੂਰਿ ॥ ਜੋ ਕਛੁ ਕਰੀ ਸੁ ਤੇਰੈ ਹਦੂਰਿ ॥ ਤੂ ਦੇਖਹਿ ਹਉ ਮੁਕਰਿ ਪਾਉ ॥ ਤੇਰੈ ਕੰਮਿ ਨ ਤੇਰੈ ਨਾਇ ॥ ੨ ॥ ਜੇਤਾ ਦੇਹਿ ਤੇਤਾ ਹਉ ਖਾਉ ॥ ਬਿਆ ਦਰੁ ਨਾਹੀ ਕੈ ਦਰਿ ਜਾਉ ॥ ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ

ਤੇਰੈ ਪਾਸਿ॥ ੩ ॥ ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ॥ ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ॥ ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ॥ ੪ ॥ ੩੧ ॥

## ਮਹਾਤਮ

*ਇਸ ਸ਼ਬਦ ਦਾ ੩੧ ਦਿਨ ਲਗਾਤਾਰ ਅੰਮ੍ਰਿਤ ਵੇਲੇ ੧੧ ਮਾਲਾ ਜਾਪ ਕਰਨ ਨਾਲ, ਪ੍ਰਾਣੀ ਮਾਤਰ ਦੇ ਲਾ-ਇਲਾਜ ਰੋਗ ਭੀ ਦੂਰ ਹੋ ਜਾਂਦੇ ਹਨ। ਇਸ ਨੂੰ ਸਿੱਧ ਕਰਨ ਵਾਲਾ ਸ਼ਰਧਾਲੂ ਜੇ ਇਸਦੇ ਪੰਜ ਪਾਠ ਕਰਕੇ ਕਿਸੇ ਲਾ-ਇਲਾਜ ਰੋਗੀ ਨੂੰ ਪਾਣੀ ਮੰਤਰ ਕੇ ਦੇਵੇ ਤਾਂ ਉਸ ਦਾ ਰੋਗ ਵੀ ਚਲਿਆ ਜਾਵੇਗਾ।*

ਸ਼ਬਦ ਨੰ: ੯੧

## ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ (ਪੰਨਾ ੯੬੬)

ੴ ਸਤਿਗੁਰ ਪ੍ਰਸਾਦਿ॥

ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ॥
ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੯੬੬ ਤੋਂ ਸਾਰੀ ਵਾਰ ਪੜ੍ਹੋ)

## ਮਹਾਤਮ

*ਇਸ ਵਾਰ ਦੇ ਪੰਜ ਪਾਠ ਰੋਜ਼ ਕਰਨ ਨਾਲ ਕੋਹੜ ਨਵਿਰਤ ਹੋ ਜਾਂਦਾ ਹੈ, ਹੋਰ ਹਰ ਪ੍ਰਕਾਰ ਦੀ ਸਹਾਇਤਾ ਪ੍ਰਾਪਤ ਹੁੰਦੀ ਹੈ।*

ਸ਼ਬਦ ਨੰ: ੯੨

## ਆਸਾ ਮਹਲਾ ੫ ॥ (ਪੰਨਾ ੩੯੮)

ਜਿਸੁ ਸਿਮਰਤ ਦੂਖੁ ਜਾਇ ਸਹਜ ਸੁਖੁ ਪਾਈਐ॥ ਰੈਣਿ ਦਿਨਸੁ ਕਰ ਜੋੜਿ ਹਰਿ ਹਰਿ ਧਿਆਈਐ॥ ੧ ॥ ਨਾਨਕ ਕਾ ਪ੍ਰਭੁ ਸੋਇ ਜਿਸ ਕਾ ਸਭੁ ਕੋਇ॥ ਸਰਬ ਰਹਿਆ ਭਰਪੂਰਿ ਸਚਾ ਸਚੁ ਸੋਇ॥ ੧ ॥ ਰਹਾਉ॥ ਅੰਤਰਿ ਬਾਹਰਿ ਸੰਗਿ ਸਹਾਈ ਗਿਆਨੁ

ਜੋਗੁ ॥ ਤਿਸਹਿ ਅਰਾਧਿ ਮਨਾ ਬਿਨਾਸੈ ਸਗਲ ਰੋਗੁ ॥ ੨ ॥ ਰਾਖਨਹਾਰੁ ਅਪਾਰੁ ਰਾਖੈ ਅਗਨਿ ਮਾਹਿ ॥ ਸੀਤਲੁ ਹਰਿ ਹਰਿ ਨਾਮੁ ਸਿਮਰਤ ਤਪਤਿ ਜਾਇ ॥ ੩ ॥ ਸੂਖ ਸਹਜ ਆਨੰਦ ਘਣਾ ਨਾਨਕ ਜਨ ਧੂਰਾ ॥ ਕਾਰਜ ਸਗਲੇ ਸਿਧਿ ਭਏ ਭੇਟਿਆ ਗੁਰੁ ਪੂਰਾ ॥ ੪ ॥ ੧੦ ॥ ੧੧੨ ॥

## ਮਹਾਤਮ

*ਇਸ ਸ਼ਬਦ ਨੂੰ ੪੦ ਦਿਨਾਂ ਵਿਚ ਬੁਧਵਾਰ ਤੋਂ ਆਰੰਭ ਕਰਕੇ ਇਕ ਹਜ਼ਾਰ ਵਾਰ ਜਪਣਾ, ਦੁਖ ਦਲਿਦ੍ਰ ਦੂਰ ਹੋਵੇ ।*

### ਸ਼ਬਦ ਨੰ: ੯੩

### ਸਲੋਕ ਮਹਲਾ ੧ ॥ (ਪੰਨਾ ੧੪੧੦)

ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ ਕਲ ॥ ਤਾਹੂ ਖਰੇ ਸੁਜਾਣ ਵੰਞਾ ਏਨ੍ਹੀ ਕਪਰੀ ॥ ੩ ॥ ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ ॥ ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ ॥ ੪ ॥

## ਮਹਾਤਮ

*ਇਸ ਸ਼ਬਦ ਨੂੰ ਸੋਮਵਾਰ ਦੇ ਸੋਮਵਾਰ ਹਮੇਸ਼ਾਂ ਇਕ ਸੌ ਇਕ ਵਾਰ ਜਪਣਾ, ਔਕੜ ਦੇ ਵੇਲੇ ਸੁਖ ਹੋਵੇ ਔਕੜ ਦੂਰ ਹੋਵੇ ।*

# ਪ੍ਰਕਰਣ ਯਾਰਵਾਂ

## (ਚਿੰਤਾ ਦੂਰ ਹੋਵੇ)

### ਸ਼ਬਦ ਨੰ: ੯੪

### ਸਲੋਕ ਮਃ ੨ ॥ (ਪੰਨਾ ੯੫੫)

ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥ ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥ ਓਥੈ ਹਟੁ ਨ ਚਲਈ

ਨਾ ਕੋ ਕਿਰਸ ਕਰੇਇ॥ ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥ ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥ ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥ ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥ ੧॥

## ਮਹਾਤਮ

*ਇਸ ਸ਼ਬਦ ਦੇ ਰਾਤ ਦੇ ਤੀਜੇ ਪਹਿਰ ਲਗਾਤਾਰ ੨੧ ਦਿਨ ੧੧ ਸੌ ਪਾਠ ਰੋਜ਼ ਕਰਨੇ। ਸਰਬ ਪ੍ਰਕਾਰ ਦੀ ਚਿੰਤਾ ਦੂਰ ਹੋਵੇ ਅਤੇ ਮਨ ਨੂੰ ਸ਼ਾਂਤੀ ਹੋਵੇ।*

## ਸ਼ਬਦ ਨੰ: ੯੫

### ਆਸਾ ਮਹਲਾ ੫॥ (ਪੰਨਾ ੩੮੩)

ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ॥ ਅਵਰੁ ਨ ਕੋਊ ਦੂਜਾ ਸੂਝੈ ਸਾਚੇ ਅਲਖ ਅਭੇਵਾ॥ ੧॥ ਚੀਤਿ ਆਵੈ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ॥ ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮ੍ਾਰੇ॥ ੧॥ ਰਹਾਉ॥ ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ॥ ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ॥ ੨॥ ਓਹੋ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ॥ ਤੂੰ ਦਾਨਾ ਤੂੰ ਸਦ ਮਿਹਰਵਾਨਾ ਨਾਮੁ ਮਿਲੈ ਰੰਗੁ ਮਾਣੀ॥ ੩॥ ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ॥ ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥ ੪॥ ੧੦॥

## ਮਹਾਤਮ

*ਇਸ ਸ਼ਬਦ ਨੂੰ ਮੰਗਲਵਾਰ ਚਾਨਣੇ ਪੱਖ ਤੋਂ ਆਰੰਭ ਕਰਕੇ ਲਗਾਤਾਰ ੧੫ ਦਿਨ ਅੰਮ੍ਰਿਤ ਵੇਲੇ ੭ ਵੇਰ ਪ੍ਰਤਿਦਿਨ ਪੜ੍ਹਨਾ। ਇਸ ਬਿਧੀ ਨਾਲ ਸ਼ਰਧਾ ਅਤੇ ਪ੍ਰੇਮ ਨਾਲ ਪਾਠ ਕਰਨ ਵਾਲੇ ਪਰੇਮੀ ਦੀ ਸਰਬ ਪ੍ਰਕਾਰ ਦੀ ਚਿੰਤਾ ਭਾਵੇਂ ਉਹ ਕਿੱਡੀ ਵਡੀ ਹੋਵੇ ਮਿਟ ਜਾਏਗੀ ਅਤੇ ਮਨ ਵਿਚ ਖੁਸ਼ੀਆਂ ਭਰਪੂਰ ਵਾਤਾਵਰਨ*

*ਹੋ ਜਾਏਗਾ।*

### *ਸ਼ਬਦ ਨੰ: ੯੬*

### *ਆਸਾ ਮਹਲਾ ੫ ਇਕਤੁਕੇ ਚਉਪਦੇ॥* *(ਪੰਨਾ ੨੭੪)*

**ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ॥ ਮਨੁ ਨ ਰਹੈ ਕੈਸੇ ਮਿਲਉ ਪਿਆਰੇ॥ ੧॥ ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ॥ ਦਰਸਨ ਕੀ ਮਨਿ ਆਸ ਘਨੇਰੀ ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ॥ ੧॥ ਰਹਾਉ॥ ਚਾਰਿ ਪਹਰ ਚਹੁ ਜੁਗਹ ਸਮਾਨੇ॥ ਰੈਣਿ ਭਈ ਤਬ ਅੰਤੁ ਨ ਜਾਨੇ॥ ੨॥ ਪੰਚ ਦੂਤ ਮਿਲਿ ਪਿਰਹੁ ਵਿਛੋੜੀ॥ ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ॥ ੩॥ ਜਨ ਨਾਨਕ ਕਉ ਹਰਿ ਦਰਸੁ ਦਿਖਾਇਆ॥ ਆਤਮੁ ਚੀਨ੍ਹਿ ਪਰਮ ਸੁਖੁ ਪਾਇਆ॥ ੪॥**

## *ਮਹਾਤਮ*

*ਇਸ ਸ਼ਬਦ ਦੇ ਪਾਠ ਕਰਨ ਨਾਲ ਮਨ ਦੀ ਚਿੰਤਾ ਦੂਰ ਹੋ ਜਾਂਦੀ ਹੈ। ਪ੍ਰਭੂ ਦੇ ਚਰਨਾਂ ਵਿਚ ਚਿੱਤ ਬ੍ਰਿਤੀ ਜੁੜ ਜਾਂਦੀ ਹੈ।*

### *ਸ਼ਬਦ ਨੰ: ੯੭*

### *ਗਉੜੀ ਮਹਲਾ ੫॥* *(ਪੰਨਾ ੧੯੪)*

**ਸਿਮਰਤ ਸੁਆਮੀ ਕਿਲਵਿਖ ਨਾਸੇ॥ ਸੂਖ ਸਹਜ ਆਨੰਦ ਨਿਵਾਸੇ॥ ੧॥ ਰਾਮ ਜਨਾ ਕਉ ਰਾਮ ਭਰੋਸਾ॥ ਨਾਮੁ ਜਪਤ ਸਭੁ ਮਿਟਿਓ ਅੰਦੇਸਾ॥ ੧॥ ਰਹਾਉ॥ ਸਾਧਸੰਗਿ ਕਛੁ ਭਉ ਨ ਭਰਾਤੀ॥ ਗੁਣ ਗੋਪਾਲ ਗਾਈਅਹਿ ਦਿਨੁ ਰਾਤੀ॥ ੨॥ ਕਰਿ ਕਿਰਪਾ ਪ੍ਰਭ ਬੰਧਨ ਛੋਟ॥ ਚਰਣ ਕਮਲ ਕੀ ਦੀਨੀ ਓਟ॥ ੩॥ ਕਹੁ ਨਾਨਕ ਮਨਿ ਭਈ ਪਰਤੀਤਿ॥ ਨਿਰਮਲ ਜਸੁ ਪੀਵਹਿ ਜਨ ਨੀਤਿ॥ ੪॥**

# ਮਹਾਤਮ

ਇਸ ਸ਼ਬਦ ਨੂੰ ੨੧ ਵਾਰ ਰੋਜ਼ ਸਦਾ ਹੀ ਜਪਣ ਕਰਕੇ ਚਿੰਤਾ ਦਾ ਰੋਗ ਦੂਰ ਹੋ ਜਾਂਦਾ ਹੈ।

## ਸ਼ਬਦ ਨੰ: ੯੮

## ਮਾਰੂ ਮਹਲਾ ੫ ਘਰੁ ੮ ਅੰਜੁਲੀਆ (ਪੰਨਾ ੧੦੧੯)

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥ ਦੁਹੂ ਬਿਵਸਥਾ ਤੇ ਜੋ ਮੁਕਤ ਸੋਈ ਸੁਹੇਲਾ ਭਾਲੀਐ॥ ੧॥ ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ॥ ਬਹੁ ਬਿਧਿ ਬੇਦ ਪਾਠ ਸਭਿ ਸੋਧਾ॥ ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ॥ ੨॥ ਜਾਗਤ ਸੂਤਾ ਭਰਮਿ ਵਿਗੂਤਾ॥ ਬਿਨੁ ਗੁਰ ਮੁਕਤਿ ਨ ਹੋਈਐ ਮੀਤਾ॥ ਸਾਧਸੰਗਿ ਤੁਟਹਿ ਹਉ ਬੰਧਨ ਏਕੋ ਏਕੁ ਨਿਹਾਲੀਐ॥ ੩॥ ਕਰਮ ਕਰੈ ਤ ਬੰਧਾ ਨਹ ਕਰੈ ਤ ਨਿੰਦਾ॥ ਮੋਹ ਮਗਨ ਮਨੁ ਵਿਆਪਿਆ ਚਿੰਦਾ॥ ਗੁਰ ਪ੍ਰਸਾਦਿ ਸੁਖੁ ਦੂਖੁ ਸਮ ਜਾਣੈ ਘਟਿ ਘਟਿ ਰਾਮੁ ਹਿਆਲੀਐ॥ ੪॥ ਸੰਸਾਰੈ ਮਹਿ ਸਹਸਾ ਬਿਆਪੈ॥ ਅਕਥ ਕਥਾ ਅਗੋਚਰ ਨਹੀ ਜਾਪੈ॥ ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ॥ ੫॥ ਛੋਡਿ ਬਹੈ ਤਉ ਛੂਟੈ ਨਾਹੀ॥ ਜਉ ਸੰਚੈ ਤਉ ਭਉ ਮਨ ਮਾਹੀ॥ ਇਸ ਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ॥ ੬॥ ਜੋ ਸੂਰਾ ਤਿਸ ਹੀ ਹੋਇ ਮਰਣਾ॥ ਜੋ ਭਾਗੈ ਤਿਸੁ ਜੋਨੀ ਫਿਰਣਾ॥ ਜੋ ਵਰਤਾਏ ਸੋਈ ਭਲ ਮਾਨੈ ਬੁਝਿ ਹੁਕਮੈ ਦੁਰਮਤਿ ਜਾਲੀਐ॥ ੭॥ ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ॥ ਕਰਿ ਕਰਿ ਵੇਖੈ ਅਪਣੇ ਜਚਨਾ॥ ਨਾਨਕ ਕੇ ਪੂਰਨ ਸੁਖਦਾਤੇ ਤੂ ਦੇਹਿ ਤ ਨਾਮੁ ਸਮਾਲੀਐ॥ ੮॥ ੧॥ ੭॥

## ਮਹਾਤਮ

*ਇਸ ਸ਼ਬਦ ਨੂੰ ਹਮੇਸ਼ਾਂ ਚਾਲੀ ਵਾਰ ਹਰ ਐਤਵਾਰ ਨੂੰ ਜਪੇ ਤਾਂ ਚਿੰਤਾ ਦੂਰ ਹੋਵੇ।*

### ਸ਼ਬਦ ਨੰ: ੯੯

### ਭੈਰਉ ਮਹਲਾ ੫ ॥ (ਪੰਨਾ ੧੧੪੦)

**ਤਉ ਕੜੀਐ ਜੇ ਹੋਵੈ ਬਾਹਰਿ॥ ਤਉ ਕੜੀਐ ਜੇ ਵਿਸਰੈ ਨਰਹਰਿ॥ ਤਉ ਕੜੀਐ ਜੇ ਦੂਜਾ ਭਾਏ॥ ਕਿਆ ਕੜੀਐ ਜਾਂ ਰਹਿਆ ਸਮਾਏ ॥ ੧ ॥ ਮਾਇਆ ਮੋਹਿ ਕੜੇ ਕੜਿ ਪਚਿਆ॥ ਬਿਨੁ ਨਾਵੈ ਭ੍ਰਮਿ ਭ੍ਰਮਿ ਭ੍ਰਮਿ ਖਪਿਆ॥ ੧ ॥ ਰਹਾਉ॥ ਤਉ ਕੜੀਐ ਜੇ ਦੂਜਾ ਕਰਤਾ॥ ਤਉ ਕੜੀਐ ਜੇ ਅਨਿਆਇ ਕੋ ਮਰਤਾ॥ ਤਉ ਕੜੀਐ ਜੇ ਕਿਛੁ ਜਾਣੈ ਨਾਹੀ॥ ਕਿਆ ਕੜੀਐ ਜਾਂ ਭਰਪੂਰਿ ਸਮਾਹੀ॥ ੨ ॥ ਤਉ ਕੜੀਐ ਜੇ ਕਿਛੁ ਹੋਇ ਧਿਙਾਣੈ॥ ਤਉ ਕੜੀਐ ਜੇ ਭੂਲਿ ਰੰਞਾਣੈ॥ ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ॥ ਤਬ ਕਾੜਾ ਛੋਡਿ ਅਚਿੰਤ ਹਮ ਸੋਤੇ॥ ੩ ॥ ਪ੍ਰਭੁ ਤੂਹੈ ਠਾਕੁਰੁ ਸਭੁ ਕੋ ਤੇਰਾ॥ ਜਿਉ ਭਾਵੈ ਤਿਉ ਕਰਹਿ ਨਿਬੇਰਾ॥ ਦੁਤੀਆ ਨਾਸਤਿ ਇਕੁ ਰਹਿਆ ਸਮਾਇ॥ ਰਾਖਹੁ ਪੈਜ ਨਾਨਕ ਸਰਣਾਇ॥ ੪ ॥ ੫ ॥ ੧੮ ॥**

## ਮਹਾਤਮ

*ਇਸ ਸ਼ਬਦ ਦਾ ਬੁਧਵਾਰ ਤੋਂ ਆਰੰਭ ਕਰਕੇ ਰੋਜ਼ ੪੦ ਵਾਰ ਪਾਠ ਕਰਨ ਨਾਲ ਮਨ ਦਾ ਕਾੜਾ ਸਾੜਾ ਤੇ ਚਿੰਤਾ ਦੂਰ ਹੋ ਜਾਂਦੀ ਹੈ।*

### ਸ਼ਬਦ ਨੰ: ੧੦੦

### ਸਵਈਏ ਮਹਲੇ ਤੀਜੇ ਕੇ ੩ (ਪੰਨਾ ੧੩੯੫)

**ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ॥ ਸਰਬ ਚਿੰਤ ਤੁਝੁ ਪਾਸਿ ਸਾਧ ਸੰਗਤਿ ਹਉ ਤਕਉ॥ ਤੇਰੈ ਹੁਕਮਿ**

ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ॥ ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ॥ ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ॥ ਗੁਰ ਅਮਰਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ॥ ੪॥ ੧੮॥

## ਮਹਾਤਮ

*ਇਸ ਸਵਯੇ ਦਾ ਪਾਠ ਹਰ ਰੋਜ਼ ਅੰਮ੍ਰਿਤ ਵੇਲੇ ੨੧ ਪਾਠ ਕਰਨ ਨਾਲ ਮਨ ਦੀ ਚਿੰਤਾ ਮਿਟ ਜਾਂਦੀ ਹੈ।*

## ਸ਼ਬਦ ਨੰ: ੧੦੧

## ਰਾਮਕਲੀ ਮਹਲਾ ੫॥ (ਪੰਨਾ ੮੯੯)

ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ॥ ਸੰਗਤਿ ਕਰਤ ਸੰਤੋਖੁ ਮਨਿ ਪਾਇਆ॥ ਸੰਤਹ ਚਰਨ ਮਾਥਾ ਮੇਰੋ ਪਉਤ॥ ਅਨਿਕ ਬਾਰ ਸੰਤਹ ਡੰਡਉਤ॥ ੧॥ ਇਹੁ ਮਨੁ ਸੰਤਨ ਕੈ ਬਲਿਹਾਰੀ॥ ਜਾ ਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ॥ ੧॥ ਰਹਾਉ॥ ਸੰਤਹ ਚਰਣ ਧੋਇ ਧੋਇ ਪੀਵਾ॥ ਸੰਤਹ ਦਰਸੁ ਪੇਖਿ ਪੇਖਿ ਜੀਵਾ॥ ਸੰਤਹ ਕੀ ਮੇਰੈ ਮਨਿ ਆਸ॥ ਸੰਤ ਹਮਾਰੀ ਨਿਰਮਲ ਰਾਸਿ॥ ੨॥ ਸੰਤ ਹਮਾਰਾ ਰਾਖਿਆ ਪੜਦਾ॥ ਸੰਤ ਪ੍ਰਸਾਦਿ ਮੋਹਿ ਕਬਹੂ ਨ ਕੜਦਾ॥ ਸੰਤਹ ਸੰਗੁ ਦੀਆ ਕਿਰਪਾਲ॥ ਸੰਤ ਸਹਾਈ ਭਏ ਦਇਆਲ॥ ੩॥ ਸੁਰਤਿ ਮਤਿ ਬੁਧਿ ਪਰਗਾਸੁ॥ ਗਹਿਰ ਗੰਭੀਰ ਅਪਾਰ ਗੁਣਤਾਸੁ॥ ਜੀਅ ਜੰਤ ਸਗਲੇ ਪ੍ਰਤਿਪਾਲ॥ ਨਾਨਕ ਸੰਤਹ ਦੇਖਿ ਨਿਹਾਲ॥ ੪॥ ੧॥ ੨੧॥

## ਮਹਾਤਮ

*ਇਸ ਸ਼ਬਦ ਦੇ ਹਰ ਰੋਜ਼ ਅੰਮ੍ਰਿਤ ਵੇਲੇ ੧੧ ਪਾਠ ਲਗਾਤਾਰ ੨੧ ਦਿਨ ਕਰਨ ਨਾਲ ਹਰ ਪ੍ਰਕਾਰ ਦੀ ਚਿੰਤਾ ਦੂਰ ਹੋ ਜਾਂਦੀ ਹੈ।*

## ਸ਼ਬਦ ਨੰ : ੧੦੨

### (ਕੈਦ ਬੰਧਨਾਂ ਤੋਂ ਛੁਟਕਾਰਾ)

### ਸੋਰਠਿ ਮਹਲਾ ੫ ॥ (ਪੰਨਾ ੬੩੧)

ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ ॥ ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ ॥ ੧ ॥ ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ ॥ ਰਹਾਉ ॥ ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥ ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥ ੨ ॥ ੨੯ ॥ ੯੩ ॥

## ਮਹਾਤਮ

ਇਸ ਸ਼ਬਦ ਦਾ ੨੧ ਦਿਨਾਂ ਵਿਚ ੧੧ ਹਜ਼ਾਰ ਪਾਠ ਕਰਨ ਨਾਲ ਕੈਦ ਆਦਿਕ ਬੰਧਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ।

## ਸ਼ਬਦ ਨੰ: ੧੦੩

### ਗਉੜੀ ਮਹਲਾ ੫ ॥ ਸੁਖਮਨੀ ॥ (ਪੰਨਾ ੨੬੪)

ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥ ਲਾਖ ਕਰੋਰੀ ਬੰਧੁ ਨ ਪਰੈ ॥ ਹਰਿ ਕਾ ਨਾਮੁ ਜਪਤ ਨਿਸਤਰੈ ॥ ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥ ਹਰਿ ਕਾ ਨਾਮੁ ਜਪਤ ਆਘਾਵੈ ॥ ਜਿਹ ਮਾਰਗਿ ਇਹੁ ਜਾਤ ਇਕੇਲਾ ॥ ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ ॥ ਐਸਾ ਨਾਮੁ ਮਨ ਸਦਾ ਧਿਆਈਐ ॥ ਨਾਨਕ ਗੁਰਮੁਖਿ ਪਰਮ ਗਤਿ ਪਾਈਐ ॥ ੨ ॥

## ਮਹਾਤਮ

ਇਸ ਪਉੜੀ ਸ਼ਬਦ ਦਾ ਦਸਾਂ ਦਿਨਾਂ ਵਿਚ ਦਸ ਹਜ਼ਾਰ ਪਾਠ ਕਰਨ ਨਾਲ ਕੈਦ ਆਦਿਕ ਬੰਧਨਾਂ ਤੋਂ ਰਿਹਾਈ ਹੁੰਦੀ ਹੈ। ਆਰੰਭ ਦਿਨ, ਮਧ ਦਿਨ ਅਤੇ ਅੰਤਲੇ ਦਿਨ ਜਿਸ ਦਿਨ ਪਾਠਾਂ ਦਾ ਭੋਗ ਪਵੇ ਕੜਾਹ ਪ੍ਰਸ਼ਾਦ ਦੀ ਦੇਗ ਕਰਾਵੇ, ਪਾਠ ਸਮੇਂ ਧੂਪ ਧੁਖਾਉਣਾ, ਪੰਚਾਂ ਵਿਚ ਮਾਨ ਵਡਿਆਈ ਮਿਲੇ।

## ਸ਼ਬਦ ਨੰ ੧੦੪

### ਆਸਾ ਮਹਲਾ ੫ ॥ (ਪੰਨਾ ੩੮੨)

ਬੰਧਨ ਕਾਟਿ ਬਿਸਾਰੇ ਅਉਗਨ ਅਪਨਾ ਬਿਰਦੁ ਸਮ੍ਹਾਰਿਆ॥ ਹੋਏ ਕ੍ਰਿਪਾਲ ਮਾਤ ਪਿਤ ਨਿਆਈ ਬਾਰਿਕ ਜਿਉ ਪ੍ਰਤਿਪਾਰਿਆ॥ ੧॥ ਗੁਰਸਿਖ ਰਾਖੇ ਗੁਰ ਗੋਪਾਲਿ॥ ਕਾਢਿ ਲੀਏ ਮਹਾ ਭਵਜਲ ਤੇ ਅਪਨੀ ਨਦਰਿ ਨਿਹਾਲਿ॥ ੧॥ ਰਹਾਉ॥ ਜਾ ਕੈ ਸਿਮਰਣਿ ਜਮ ਤੇ ਛੁਟੀਐ ਹਲਤਿ ਪਲਤਿ ਸੁਖੁ ਪਾਈਐ॥ ਸਾਸਿ ਗਿਰਾਸਿ ਜਪਹੁ ਜਪੁ ਰਸਨਾ ਨੀਤ ਨੀਤ ਗੁਣ ਗਾਈਐ॥ ੨॥ ਭਗਤਿ ਪ੍ਰੇਮ ਪਰਮ ਪਦੁ ਪਾਇਆ ਸਾਧਸੰਗਿ ਦੁਖ ਨਾਠੇ॥ ਛਿਜੈ ਨ ਜਾਇ ਕਿਛੁ ਭਉ ਨ ਬਿਆਪੇ ਹਰਿ ਧਨੁ ਨਿਰਮਲੁ ਗਾਠੇ ॥ ੩॥ ਅੰਤਿ ਕਾਲ ਪ੍ਰਭ ਭਏ ਸਹਾਈ ਇਤ ਉਤ ਰਾਖਨਹਾਰੇ॥ ਪ੍ਰਾਨ ਮੀਤ ਹੀਤ ਧਨੁ ਮੇਰੈ ਨਾਨਕ ਸਦ ਬਲਿਹਾਰੇ॥ ੪॥ ੬॥ ੪੫॥

## ਮਹਾਤਮ

*ਇਸ ਸ਼ਬਦ ਨੂੰ ੧੧ ਦਿਨ ਮੰਗਲਵਾਰ ਤੋਂ ਲਗਾਤਾਰ ਆਰੰਭ ਕਰਕੇ ਅੱਧੀ ਰਾਤ ਸਮੇਂ ੩੧ ਵਾਰ ਰੋਜ਼ ਜਪਣਾ। ਇਸ ਨਾਲ ਮੁਕੱਦਮਾ, ਕੈਦ ਤਥਾ ਅਪੀਲ ਆਦਿਕ ਕਸ਼ਟਾਂ ਤੋਂ ਖਲਾਸੀ ਹੋ ਜਾਂਦੀ ਹੈ। ਹਰ ਰੋਜ਼ ਪਾਠ ਸਮੇਂ ਬੰਦੀ ਛੋੜ ਸ੍ਰੀ ਗੁਰੂ ਹਰਿ ਗੋਬਿੰਦ ਜੀ ਅਗੇ ਅਰਦਾਸ ਕਰਨੀ ਚਾਹੀਦੀ ਹੈ।*

# ਪ੍ਰਕਰਣ ਬਾਰ੍ਹਵਾਂ

## (ਪਤੀ ਤਥਾ ਪਰੇਮੀ ਘਰ ਮੁੜ ਆਵੇ)

## ਸ਼ਬਦ ਨੰ: ੧੦੫

### ਆਸਾ ਮਹਲਾ ੪ ਛੰਤ ਘਰੁ ੫ (ਪੰਨਾ ੪੫੧)

ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥ ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ ਘਰਿ ਵਸੈ ਹਰੇ॥ ਰੰਗਿ ਰਲੀਆ ਮਾਣਹੁ ਮੇਰੇ ਪਿਆਰੇ ਹਰਿ ਕਿਰਪਾ ਕਰੇ॥ ਗੁਰੁ ਨਾਨਕੁ ਤੁਠਾ ਮੇਰੇ ਪਿਆਰੇ

ਮੇਲੇ ਹਰੇ ॥ ੧ ॥ ਮੈ ਪ੍ਰੇਮੁ ਨ ਚਾਖਿਆ ਮੇਰੇ ਪਿਆਰੇ ਭਾਉ ਕਰੇ ॥ ਮਨਿ ਤ੍ਰਿਸਨਾ ਨ ਬੁਝੀ ਮੇਰੇ ਪਿਆਰੇ ਨਿਤ ਆਸ ਕਰੇ ॥ ਨਿਤ ਜੋਬਨੁ ਜਾਵੈ ਮੇਰੇ ਪਿਆਰੇ ਜਮੁ ਸਾਸ ਹਿਰੇ ॥ ਭਾਗ ਮਣੀ ਸੋਹਾਗਣਿ ਮੇਰੇ ਪਿਆਰੇ ਨਾਨਕ ਹਰਿ ਉਰਿ ਧਾਰੇ ॥ ੨ ॥ ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ ਚਾਤ੍ਰਿਕ ਬੂੰਦ ਜਿਵੈ ॥ ਮਨੁ ਸੀਤਲੁ ਹੋਆ ਮੇਰੇ ਪਿਆਰੇ ਹਰਿ ਬੂੰਦ ਪੀਵੈ ॥ ਤਨਿ ਬਿਰਹੁ ਜਗਾਵੈ ਮੇਰੇ ਪਿਆਰੇ ਨੀਦ ਨ ਪਵੈ ਕਿਵੈ ॥ ਹਰਿ ਸਜਣੁ ਲਧਾ ਮੇਰੇ ਪਿਆਰੇ ਨਾਨਕ ਗੁਰੂ ਲਿਵੈ ॥ ੩ ॥ ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ ॥ ਪਿਰ ਬਾਝੜਿਅਹੁ ਮੇਰੇ ਪਿਆਰੇ ਆਂਗਣਿ ਧੂੜਿ ਲੁਤੇ ॥ ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ ਜੁਤੇ ॥ ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ ਜਿਉ ਮਾਤ ਸੁਤੇ ॥ ੪ ॥ ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ ਸਤਿਗੁਰੂ ਸੁਣਾਈਆ ॥ ਗੁਰ ਵਿਟੜਿਅਹੁ ਹਉ ਘੋਲੀ ਮੇਰੇ ਪਿਆਰੇ ਜਿਨਿ ਹਰਿ ਮੇਲਾਈਆ ॥ ਸਭਿ ਆਸਾ ਹਰਿ ਪੂਰੀਆ ਮੇਰੇ ਪਿਆਰੇ ਮਨਿ ਚਿੰਦਿਅੜਾ ਫਲੁ ਪਾਇਆ ॥ ਹਰਿ ਤੁਠੜਾ ਮੇਰੇ ਪਿਆਰੇ ਜਨੁ ਨਾਨਕੁ ਨਾਮਿ ਸਮਾਇਆ ॥ ੫ ॥ ਪਿਆਰੇ ਹਰਿ ਬਿਨੁ ਪ੍ਰੇਮੁ ਨ ਖੇਲਸਾ ॥ ਕਿਉ ਪਾਈ ਗੁਰੁ ਜਿਤੁ ਲਗਿ ਪਿਆਰਾ ਦੇਖਸਾ ॥ ਹਰਿ ਦਾਤੜੇ ਮੇਲਿ ਗੁਰੂ ਮੁਖਿ ਗੁਰਮੁਖਿ ਮੇਲਸਾ ॥ ਗੁਰੁ ਨਾਨਕੁ ਪਾਇਆ ਮੇਰੇ ਪਿਆਰੇ ਧੁਰਿ ਮਸਤਕਿ ਲੇਖੁ ਸਾ ॥ ੬ ॥੧੪ ॥

## *ਮਹਾਤਮ*

*ਇਸ ਸ਼ਬਦ ਦੇ ਪੰਜ ਪਾਠ ਰੋਜ਼ ਲਗਾਤਾਰ ਸੱਤ ਦਿਨ ਕਰਨ ਨਾਲ ਪਰਦੇਸ ਗਿਆ ਹੋਇਆ ਪਤੀ ਅਥਵਾ ਪਰੇਮੀ ਵਾਪਸ ਰਾਜ਼ੀ ਖੁਸ਼ੀ ਘਰ ਆ ਜਾਂਦਾ ਹੈ ।*

ਸ਼ਬਦ ਨੰ: ੧੦੬

## ਮਲਾਰ ਮਹਲਾ ੫ ॥ (ਪੰਨਾ ੧੨੬੭)

ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ॥ ਸਗਲ ਸਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ॥ ੧ ॥ ਰਹਾਉ॥ ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ॥ ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀ ਇਹ ਹਉਮੈ ਕੀ ਢੀਠਾਈ॥ ੧ ॥ ਭਈ ਨਿਮਾਣੀ ਸਰਨਿ ਇਕ ਤਾਕੀ ਗੁਰ ਸਤਿਗੁਰ ਪੁਰਖ ਸੁਖਦਾਈ॥ ਏਕ ਨਿਮਖ ਮਹਿ ਮੇਰਾ ਸਭੁ ਦੂਖੁ ਕਾਟਿਆ ਨਾਨਕ ਸੁਖਿ ਰੈਨਿ ਬਿਹਾਈ॥ ੨ ॥

## ਮਹਾਤਮ

*ਇਸ ਸ਼ਬਦ ਦੇ ੨੧ ਦਿਨ ੨੧ ਪਾਠ ਰੋਜ਼ ਕਰਨ ਨਾਲ ਪ੍ਰਦੇਸ ਗਿਆ ਭਰਤਾ ਸੁਖ ਸਾਂਦ ਨਾਲ ਘਰ ਆ ਜਾਂਦਾ ਹੈ।*

ਸ਼ਬਦ ਨੰ: ੧੦੭

## ਗਉੜੀ ਮਹਲਾ ੩ (ਪੰਨਾ ੨੪੪)

ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ॥ ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ॥ ਪਾਣੀ ਅੰਨੁ ਨ ਭਾਵੈ ਮਰੀਐ ਹਾਵੈ ਬਿਨੁ ਪਿਰ ਕਿਉ ਸੁਖੁ ਪਾਈਐ॥ ਗੁਰ ਆਗੈ ਕਰਉ ਬਿਨੰਤੀ ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ॥ ਆਪੇ ਮੇਲਿ ਲਏ ਸੁਖਦਾਤਾ ਆਪਿ ਮਿਲਿਆ ਘਰਿ ਆਏ॥ ਨਾਨਕ ਕਾਮਣਿ ਸਦਾ ਸੁਹਾਗਣਿ ਨਾ ਪਿਰੁ ਮਰੈ ਨ ਜਾਏ॥ ੪ ॥ ੨ ॥

## ਮਹਾਤਮ

*ਇਸ ਸ਼ਬਦ ਨੂੰ ਐਤਵਾਰ ਤੋਂ ਆਰੰਭ ਕਰਕੇ ਹਰ ਰੋਜ਼ ੧੫ ਦਿਨ ਅੰਮ੍ਰਿਤ ਵੇਲੇ ੨੧ ਵਾਰ ਜਾਪ ਕਰਨ ਨਾਲ ਗੁਆਚਾ ਹੋਇਆ ਪ੍ਰੇਮੀ ਤਥਾ ਮਾਲ ਡੰਗਰ ਜਾਂ ਕੋਈ ਹੋਰ ਵਸਤੂ ਸ਼ੀਘਰ ਹੀ ਮਿਲ ਜਾਵੇ।*

ਸ਼ਬਦ ਨੰ: ੧੦੮

ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧ ॥ (ਪੰਨਾ ੭੫੦)

ੴ ਸਤਿਗੁਰ ਪ੍ਰਸਾਦਿ ॥ ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥ ੧ ॥ ਨਾ ਮੈ ਰੂਪੁ ਨ ਬੰਕੇ ਨੈਣਾ ॥ ਨਾ ਕੁਲ ਢੰਗੁ ਨ ਮੀਠੇ ਬੈਣਾ ॥ ੧ ॥ ਰਹਾਉ ॥ ਸਹਜਿ ਸੀਗਾਰ ਕਾਮਣਿ ਕਰਿ ਆਵੈ ॥ ਤਾ ਸੋਹਾਗਣਿ ਜਾ ਕੰਤੈ ਭਾਵੈ ॥ ੨ ॥ ਨਾ ਤਿਸੁ ਰੂਪੁ ਨ ਰੇਖਿਆ ਕਾਈ ॥ ਅੰਤਿ ਨ ਸਾਹਿਬੁ ਸਿਮਰਿਆ ਜਾਈ ॥ ੩ ॥ ਸੁਰਤਿ ਮਤਿ ਨਾਹੀ ਚਤੁਰਾਈ ॥ ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥ ੪ ॥ ਖਰੀ ਸਿਆਣੀ ਕੰਤ ਨ ਭਾਣੀ ॥ ਮਾਇਆ ਲਾਗੀ ਭਰਮਿ ਭੁਲਾਣੀ ॥ ੫ ॥ ਹਉਮੈ ਜਾਈ ਤਾ ਕੰਤ ਸਮਾਈ ॥ ਤਉ ਕਾਮਣਿ ਪਿਆਰੇ ਨਵ ਨਿਧਿ ਪਾਈ ॥ ੬ ॥ ਅਨਿਕ ਜਨਮ ਬਿਛੁਰਤ ਦੁਖੁ ਪਾਇਆ ॥ ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ ॥ ੭ ॥ ਭਣਤਿ ਨਾਨਕੁ ਸਹੁ ਹੈ ਭੀ ਹੋਸੀ ॥ ਜੈ ਭਾਵੈ ਪਿਆਰਾ ਤੈ ਰਾਵੇਸੀ ॥ ੮ ॥ ੧ ॥

## ਮਹਾਤਮ

*ਇਸ ਸ਼ਬਦ ਦਾ ਚਾਨਣੇ ਪੱਖ ਦੇ ਪੰਦਰਾਂ ਦਿਨਾਂ ਵਿਚ ੨੧ ਹਜ਼ਾਰ ਵਾਰ ਜਾਪ ਕਰਨ ਕਰਕੇ ਘਰ ਤੋਂ ਗੁਸੇ ਹੋ ਕੇ ਗਿਆ ਹੋਇਆ ਪਤੀ ਮੁੜ ਘਰ ਆ ਜਾਂਦਾ ਹੈ।*

ਸ਼ਬਦ ਨੰ: ੧੦੯

ਆਸਾ ਮਹਲਾ ੫ ॥ (ਪੰਨਾ ੩੭੨)

ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ ॥ ਨਹ ਦੇਖਿਓ ਰੂਪ ਰੰਗ ਸੀਂਗਾਰੋ ॥ ਚਜ ਅਚਾਰ ਕਿਛੁ ਬਿਧਿ ਨਹੀ ਜਾਨੀ ॥ ਬਾਹ ਪਕਰਿ ਪ੍ਰਿਅ ਸੇਜੈ ਆਨੀ ॥ ੧ ॥ ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ ॥ ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ ਕਿਆ

ਜਾਨੈ ਇਹੁ ਲੋਕੁ ਅਜਾਨਾ॥ ੧॥ ਰਹਾਉ॥ ਸੁਹਾਗੁ ਹਮਾਰੋ ਅਬ ਹੁਣਿ ਸੋਹਿਓ॥ ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ॥ ਆਂਗਨਿ ਮੇਰੈ ਸੋਭਾ ਚੰਦ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ॥ ੨॥ ਬਸਤ੍ਰ ਹਮਾਰੇ ਰੰਗਿ ਚਲੂਲ॥ ਸਗਲ ਆਭਰਣ ਸੋਭਾ ਕੰਠਿ ਫੂਲ॥ ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ॥ ਦੁਸਟ ਦੂਤ ਕੀ ਚੂਕੀ ਕਾਨਿ॥ ੩॥ ਸਦ ਖੁਸੀਆ ਸਦਾ ਰੰਗ ਮਾਣੇ॥ ਨਉ ਨਿਧਿ ਨਾਮੁ ਗ੍ਰਿਹ ਮਹਿ ਤ੍ਰਿਪਤਾਨੇ॥ ਕਹੁ ਨਾਨਕ ਜਉ ਪਿਰਹਿ ਸੀਗਾਰੀ॥ ਥਿਰੁ ਸੋਹਾਗਨਿ ਸੰਗਿ ਭਤਾਰੀ॥ ੪॥ ੭॥

## *ਮਹਾਤਮ*

*ਇਸ ਸ਼ਬਦ ਨੂੰ ਐਤਵਾਰ ਤੋਂ ੪੦ ਦਿਨਾਂ ਵਿਚ ੧੪ ਸੌ ਵਾਰ ਜਪਣ ਨਾਲ ਜਿਸ ਨਾਲ ਮਿਲਾਪ ਕਰਨਾ ਚਾਹੋ ਉਸ ਦਾ ਮਿਲਾਪ ਹੋ ਜਾਂਦਾ ਹੈ।*

### *ਸ਼ਬਦ ਨੰ: ੧੧੦*

### *ਆਸਾ ਮਹਲਾ ੫॥ (ਪੰਨਾ ੩੯੯)*

ਆਵਹੁ ਮੀਤ ਇਕਤ੍ਰ ਹੋਇ ਰਸ ਕਸ ਸਭਿ ਭੁੰਚਹ॥ ਅੰਮ੍ਰਿਤ ਨਾਮੁ ਹਰਿ ਹਰਿ ਜਪਹ ਮਿਲਿ ਪਾਪਾ ਮੁੰਚਹ॥੧॥ ਤਤੁ ਵੀਚਾਰਹੁ ਸੰਤ ਜਨਹੁ ਤਾ ਤੇ ਬਿਘਨੁ ਨ ਲਾਗੈ॥ ਖੀਨ ਭਏ ਸਭਿ ਤਸਕਰਾ ਗੁਰਮੁਖਿ ਜਨੁ ਜਾਗੈ॥ ੧॥ ਰਹਾਉ॥ ਬੁਧਿ ਗਰੀਬੀ ਖਰਚੁ ਲੈਹੁ ਹਉਮੈ ਬਿਖੁ ਜਾਰਹੁ॥ ਸਾਚਾ ਹਟੁ ਪੂਰਾ ਸਉਦਾ ਵਖਰੁ ਨਾਮੁ ਵਾਪਾਰਹੁ॥ ੨॥ ਜੀਉ ਪਿੰਡੁ ਧਨੁ ਅਰਪਿਆ ਸੇਈ ਪਤਿਵੰਤੇ॥ ਆਪਨੜੇ ਪ੍ਰਭ ਭਾਣਿਆ ਨਿਤ ਕੇਲ ਕਰੰਤੇ॥ ੩॥ ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥ ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥ ੪॥ ੧੨॥੧੧੪॥

## *ਮਹਾਤਮ*

*ਇਸ ਸ਼ਬਦ ਨੂੰ ਬੁਧਵਾਰ ਤੋਂ ਦਸ ਹਜ਼ਾਰ ਵਾਰੀ ਚਾਲੀ ਦਿਨਾਂ ਵਿਚ ਜਪਣਾ*

ਸਭ ਸਬੰਧੀਆਂ ਤਥਾ ਲੋਕਾਂ ਨਾਲ ਮੇਲ ਮਿਲਾਪ ਹੋਵੇ।

ਸ਼ਬਦ ਨੰ: ੧੧੧

ਰਾਗੁ ਆਸਾ ਮਹਲਾ ੧ ਛੰਤ ਘਰੁ ੧ (ਪੰਨਾ ੪੩੫)

ੴ ਸਤਿਗੁਰ ਪ੍ਰਸਾਦਿ॥ ਮੁੰਧ ਜੋਬਨਿ ਬਾਲੜੀਏ ਮੇਰਾ ਪਿਰੁ ਰਲੀਆਲਾ ਰਾਮ॥ ਧਨ ਪਿਰ ਨੇਹੁ ਘਣਾ ਰਸਿ ਪ੍ਰੀਤਿ ਦਇਆਲਾ ਰਾਮ॥ ਧਨ ਪਿਰਹਿ ਮੇਲਾ ਹੋਇ ਸੁਆਮੀ ਆਪਿ ਪ੍ਰਭੁ ਕਿਰਪਾ ਕਰੇ॥ ਸੇਜਾ ਸੁਹਾਵੀ ਸੰਗਿ ਪਿਰ ਕੈ ਸਾਤ ਸਰ ਅੰਮ੍ਰਿਤ ਭਰੇ॥ ਕਰਿ ਦਇਆ ਮਇਆ ਦਇਆਲ ਸਾਚੇ ਸਬਦਿ ਮਿਲਿ ਗੁਣ ਗਾਵਓ॥ ਨਾਨਕਾ ਹਰਿ ਵਰੁ ਦੇਖਿ ਬਿਗਸੀ ਮੁੰਧ ਮਨਿ ਓਮਾਹਓ॥ ੧॥

## ਮਹਾਤਮ

ਇਸ ਸ਼ਬਦ ਨੂੰ ਸੋਮਵਾਰ ਤੋਂ ਆਰੰਭ ਕਰਕੇ ੪੦ ਦਿਨਾਂ ਵਿਚ ਸੋਲ੍ਹਾਂ ਸੌ ਵਾਰ ਜਪਣਾ, ਇਸ ਦਾ ਫਲ ਸਰੂਪ ਜਿਸ ਨੂੰ ਮਿਲਣਾ ਹੋਵੇ ਉਸ ਦਾ ਮੇਲ ਹੋ ਜਾਂਦਾ ਹੈ।

ਸ਼ਬਦ ਨੰ: ੧੧੨

ਜੈਤਸਰੀ ਮਹਲਾ ੫ਘਰੁ ੩ ਦੁਪਦੇ (ਪੰਨਾ ੭੦੦)

ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ॥ ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ॥ ੧॥ ਰਹਾਉ॥ ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ॥ ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ॥ ੧॥ ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ॥ ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ॥ ੨॥ ੧॥ ੨॥

## ਮਹਾਤਮ

ਇਸ ਸ਼ਬਦ ਨੂੰ ਐਤਵਾਰ ਤੋਂ ੪੦ ਦਿਨਾਂ ਵਿਚ ੧੬ ਸੌ ਵਾਰ ਜਪਣਾ, ਜਿਸ

*ਦਾ ਮੇਲ ਨਾ ਹੁੰਦਾ ਹੋਵੇ ਉਸ ਦਾ ਮੇਲ ਹੋ ਜਾਏ।*

## ਸ਼ਬਦ ਨੰ: ੧੧੩

## ਸਲੋਕ ਮਹਲਾ ੫ ॥ (ਪੰਨਾ ੧੪੨੬)

**ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥**
**ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥ ੨੧॥**

## ਮਹਾਤਮ

*ਇਸ ਸ਼ਬਦ ਦਾ ੪੦ ਦਿਨ ਲਗਾਤਾਰ ਪਾਠ ਕਰਨ ਨਾਲ ਮਿਤ੍ਰ ਦਾ ਮਿਲਾਪ ਹੋ ਜਾਂਦਾ ਹੈ।*

## ਸ਼ਬਦ ਨੰ: ੧੧੪

## ਫੁਨਹੇ ਮਹਲਾ ੫ ॥ (ਪੰਨਾ ੧੩੬੧)

**ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥ ਸੋਲਹ ਕੀਏ ਸੀਗਾਰ ਕਿ ਅੰਜੁਨ ਪਾਜਿਆ॥ ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ॥ ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ॥੩॥**

## ਮਹਾਤਮ

*ਇਸ ਸ਼ਬਦ ਨੂੰ ਸ਼ੁਕਰਵਾਰ ਤੋਂ ਆਰੰਭ ਕਰਕੇ ੪੦ ਦਿਨ ੧੦੧ ਪਾਠ ਰੋਜ਼ ਕਰੇ ਤਾਂ ਵਿਛੜੇ ਹੋਏ ਪਤੀ ਦਾ ਮਿਲਾਪ ਹੋਵੇ।*

## ਸ਼ਬਦ ਨੰ: ੧੧੫

## ਸਲੋਕ ਸੇਖ ਫਰੀਦ ਦੇ (ਪੰਨਾ ੧੩੭੯)

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥ ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥ ੨੪॥ ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥ ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥ ੨੫॥**

## ਮਹਾਤਮ

ਇਸ ਸ਼ਬਦ ਸਲੋਕ ਨੂੰ ੧੨੦ ਵਾਰ ਸ਼ੁਕਰਵਾਰ ਤੋਂ ੪੦ ਦਿਨ ਜਪਣਾ। ਵਿਛੜੇ ਮਿਤ੍ਰ ਦਾ ਸ਼ੀਘਰ ਹੀ ਮਿਲਾਪ ਹੋਵੇ।

### ਸ਼ਬਦ ਨੰ: ੧੧੬

### ਮਾਝ ਮਹਲਾ ੪ ॥ (ਪੰਨਾ ੯੮)

ਖੋਜਤ ਖੋਜਤ ਦਰਸਨ ਚਾਹੇ॥ ਭਾਤਿ ਭਾਤਿ ਬਨ ਬਨ ਅਵਗਾਹੇ॥ ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ॥ ੧॥ ਖਟੁ ਸਾਸਤ ਬਿਚਰਤ ਮੁਖਿ ਗਿਆਨਾ॥ ਪੂਜਾ ਤਿਲਕੁ ਤੀਰਥ ਇਸਨਾਨਾ॥ ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ॥ ੨॥ ਅਨਿਕ ਬਰਖ ਕੀਏ ਜਪ ਤਾਪਾ॥ ਗਵਨੁ ਕੀਆ ਧਰਤੀ ਭਰਮਾਤਾ॥ ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ॥ ੩॥ ਕਰਿ ਕਿਰਪਾ ਮੋਹਿ ਸਾਧੁ ਮਿਲਾਇਆ॥ ਮਨੁ ਤਨੁ ਸੀਤਲੁ ਧੀਰਜੁ ਪਾਇਆ॥ ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ ਹਰਿ ਮੰਗਲੁ ਨਾਨਕੁ ਗਾਵੈ ਜੀਉ॥ ੪॥

## ਮਹਾਤਮ

ਇਸ ਸ਼ਬਦ ਦਾ ੪੦ ਦਿਨ ੪੦ ਵਾਰ ਰੋਜ਼ ਪਾਠ ਕਰਨਾ। ਪਾਠ ਵੀਰਵਾਰ ਤੋਂ ਆਰੰਭ ਕਰਨਾ ਅਤੇ ਵੀਰਵਾਰ ਦੇ ਵੀਰਵਾਰ ੪੦ ਪਾਠ ਕਰਦੇ ਰਹਿਣਾ। ਇਸ ਤਰ੍ਹਾਂ ਇਸ ਸ਼ਬਦ ਨੂੰ ਸਿੱਧ ਕਰਨ ਨਾਲ ਜਿਸ ਨੂੰ ਵੱਸ ਕਰਨਾ ਚਾਹੇ ਉਹ ਇਸਤ੍ਰੀ ਪੁਰਸ਼ ਵੱਸ ਹੋ ਜਾਏਗਾ।

### ਸ਼ਬਦ ਨੰ: ੧੧੭

### ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੨)

ਜਾ ਕੈ ਵਸਿ ਖਾਨ ਸੁਲਤਾਨ॥ ਜਾ ਕੈ ਵਸਿ ਹੈ ਸਗਲ

ਜਹਾਨ॥ ਜਾ ਕਾ ਕੀਆ ਸਭੁ ਕਿਛੁ ਹੋਇ॥ ਤਿਸ ਤੇ ਬਾਹਰਿ ਨਾਹੀ ਕੋਇ॥ ੧॥ ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ॥ ਕਾਜ ਤੁਮਾਰੇ ਦੇਇ ਨਿਬਾਹਿ॥ ੧॥ ਰਹਾਉ॥ ਸਭ ਤੇ ਊਚ ਜਾ ਕਾ ਦਰਬਾਰੁ॥ ਸਗਲ ਭਗਤ ਜਾ ਕਾ ਨਾਮੁ ਅਧਾਰੁ॥ ਸਰਬ ਬਿਆਪਿਤ ਪੂਰਨ ਧਨੀ॥ ਜਾ ਕੀ ਸੋਭਾ ਘਟਿ ਘਟਿ ਬਨੀ॥ ੨॥ ਜਿਸੁ ਸਿਮਰਤ ਦੂਖ ਡੇਰਾ ਢਹੈ॥ ਜਿਸੁ ਸਿਮਰਤ ਜਮੁ ਕਿਛੂ ਨ ਕਹੈ॥ ਜਿਸੁ ਸਿਮਰਤ ਹੋਤ ਸੂਕੇ ਹਰੇ॥ ਜਿਸੁ ਸਿਮਰਤ ਡੂਬਤ ਪਾਹਨ ਤਰੇ॥ ੩॥ ਸੰਤ ਸਭਾ ਕਉ ਸਦਾ ਜੈਕਾਰੁ॥ ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ॥ ਕਹੁ ਨਾਨਕ ਮੇਰੀ ਸੁਣੀ ਅਰਦਾਸਿ॥ ਸੰਤ ਪ੍ਰਸਾਦਿ ਮੋ ਕਉ ਨਾਮ ਨਿਵਾਸਿ॥ ੪॥੨੧॥ ੯੦॥

## ਮਹਾਤਮ

*ਇਸ ਸ਼ਬਦ ਨੂੰ ੨੧ ਹਜ਼ਾਰ ਵਾਰ ਜਪਣਾ। ਵੀਰਵਾਰ ਤੋਂ ੪੨ ਦਿਨਾਂ ਵਿਚ, ਇਸ ਸ਼ਬਦ ਦੇ ਸਿੱਧ ਹੋ ਜਾਣ ਨਾਲ ਸਭ ਕੋਈ ਵੱਸ ਹੋਵੇ।*

### ਸ਼ਬਦ ਨੰ: ੧੧੯

## ਗਉੜੀ ਮਹਲਾ ੫॥ (ਪੰਨਾ ੨੦੧)

ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥ ਸਤਿਗੁਰਿ ਤੁਮਰੇ ਕਾਜ ਸਵਾਰੇ॥ ੧॥ ਰਹਾਉ॥ ਦੁਸਟ ਦੂਤ ਪਰਮੇਸਰਿ ਮਾਰੇ॥ ਜਨ ਕੀ ਪੈਜ ਰਖੀ ਕਰਤਾਰੇ॥ ੧॥ ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ॥ ਅੰਮ੍ਰਿਤ ਨਾਮ ਮਹਾ ਰਸ ਪੀਨੇ॥ ੨॥ ਨਿਰਭਉ ਹੋਇ ਭਜਹੁ ਭਗਵਾਨ॥ ਸਾਧ ਸੰਗਤਿ ਮਿਲਿ ਕੀਨੋ ਦਾਨੁ॥ ੩॥ ਸਰਣਿ ਪਰੇ ਪ੍ਰਭ ਅੰਤਰਜਾਮੀ॥ ਨਾਨਕ ਓਟ ਪਕਰੀ ਪ੍ਰਭ ਸੁਆਮੀ॥ ੪॥ ੧੦੮॥

## ਮਹਾਤਮ

*ਇਸ ਸ਼ਬਦ ਨੂੰ ਵੀਰਵਾਰ ਤੋਂ ਪੰਜ ਸੌ ਵਾਰ ਰੋਜ਼ ਜਪਣਾ ੨੧ ਦਿਨ ਇਸਦੇ*

ਲਗਾਤਾਰ ਪਾਠ ਕਰਨ ਨਾਲ ਸਭ ਕੋਈ ਵੱਸ ਹੋਵੇ।

ਸ਼ਬਦ ਨੰ: ੧੧੯

## ਆਸਾ ਮਹਲਾ ੪ ॥ (ਪੰਨਾ ੩੬੮)

**ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ ॥ ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ ॥ ੧ ॥ ਮੇਰੈ ਮਨਿ ਐਸੀ ਭਗਤਿ ਬਨਿ ਆਈ ॥ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਜਲ ਬਿਨੁ ਮੀਨੁ ਮਰਿ ਜਾਈ ॥੧ ॥ ਰਹਾਉ ॥ ਕਬ ਕੋਊ ਮੇਲੈ ਪੰਚ ਸਤ ਗਾਇਣ ਕਬ ਕੋ ਰਾਗ ਧੁਨਿ ਉਠਾਵੈ ॥ ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ ॥ ੨ ॥ ਕਬ ਕੋ ਨਾਚੈ ਪਾਵ ਪਸਾਰੈ ਕਬ ਕੋ ਹਾਥ ਪਸਾਰੈ ॥ ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ ਤਬ ਲਗੁ ਮੇਰਾ ਮਨੁ ਰਾਮ ਸਮ੍ਹਾਰੈ ॥ ੩ ॥ ਕਬ ਕੋਊ ਲੋਗਨ ਕਉ ਪਤੀਆਵੈ ਲੋਕਿ ਪਤੀਣੈ ਨਾ ਪਤਿ ਹੋਇ ॥ ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਤਾ ਜੈ ਜੈ ਕਰੇ ਸਭੁ ਕੋਇ ॥ ੪ ॥ ੧੦ ॥ ੬੨ ॥**

## ਮਹਾਤਮ

ਇਸ ਸ਼ਬਦ ਨੂੰ ਵੀਰਵਾਰ ਤੋਂ ੪੦ ਦਿਨਾਂ ਵਿਚ ਸੋਲ੍ਹਾਂ ਸੌ ਵਾਰ ਜਪਣਾ। ਸਭ ਨਾਲ ਪ੍ਰੀਤ ਹੋਵੇ ਅਤੇ ਵਸੀਕਰਨ ਹੋਵੇ।

ਸ਼ਬਦ ਨੰ: ੧੨੦

## ਆਸਾ ਮਹਲਾ ੫ ॥ (ਪੰਨਾ ੩੭੦)

**ਨਿਜ ਭਗਤੀ ਸੀਲਵੰਤੀ ਨਾਰਿ ॥ ਰੂਪਿ ਅਨੂਪ ਪੂਰੀ ਆਚਾਰਿ ॥ ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ ॥ ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ ॥ ੧ ॥ ਸੁਕਰਣੀ ਕਾਮਣਿ ਗੁਰ ਮਿਲਿ ਹਮ ਪਾਈ ॥ ਜਜਿ ਕਾਜਿ ਪਰਥਾਇ ਸੁਹਾਈ ॥ ੧ ॥ ਰਹਾਉ ॥ ਜਿਚਰੁ ਵਸੀ ਪਿਤਾ ਕੈ ਸਾਥਿ ॥ ਤਿਚਰੁ ਕੰਤੁ ਬਹੁ ਫਿਰੈ ਉਦਾਸਿ ॥ ਕਰਿ ਸੇਵਾ**

ਸਤ ਪੁਰਖੁ ਮਨਾਇਆ॥ ਗੁਰਿ ਆਣੀ ਘਰ ਮਹਿ ਤਾ ਸਰਬ ਸੁਖ ਪਾਇਆ॥ ੨॥ ਬਤੀਹ ਸੁਲਖਣੀ ਸਚੁ ਸੰਤਤਿ ਪੂਤ॥ ਆਗਿਆਕਾਰੀ ਸੁਘੜ ਸਰੂਪ॥ ਇਛ ਪੂਰੇ ਮਨ ਕੰਤ ਸੁਆਮੀ॥ ਸਗਲ ਸੰਤੋਖੀ ਦੇਰ ਜੇਠਾਨੀ॥ ੩॥ ਸਭ ਪਰਵਾਨੈ ਮਾਹਿ ਸਰੇਸਟ॥ ਮਤੀ ਦੇਵੀ ਦੇਵਰ ਜੇਸਟ॥ ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥ ੪॥੩॥

## *ਮਹਾਤਮ*

*ਇਸ ਸ਼ਬਦ ਦਾ ੪੦ ਹਜ਼ਾਰ ਪਾਠ ਕਰਨਾ। ਪਾਠ ਵੀਰਵਾਰ ਤੋਂ ਆਰੰਭ ਕਰਕੇ ੮੦ ਦਿਨਾਂ ਵਿਚ ਕਰਨਾ। ਪ੍ਰਭੂ ਦੀ ਜੋਤ ਦਾ ਮਨ ਵਿਚ ਪ੍ਰਕਾਸ਼ ਹੋਵੇ। ਇਸ ਨੂੰ ਸਿੱਧ ਕਰਨ ਉਪਰੰਤ ਜੇ ਇਸ ਦਾ ੪੦ ਦਿਨਾਂ ਵਿਚ ੧੯ ਵਾਰ ਲੋਮ ਅਰਥਾਤ ਪ੍ਰਗਟ ਪਾਠ ਕਰੇ ਤਾਂ ਇਸਤਰੀ ਵੱਸ ਹੋਵੇ।*

### *ਸ਼ਬਦ ਨੰ: ੧੨੧*

*ਰਾਗੁ ਆਸਾ ਘਰੁ ੭ ਮਹਲਾ ੫॥ (ਪੰਨਾ ੩੮੪)*

੧ਓ ਸਤਿਗੁਰ ਪ੍ਰਸਾਦਿ॥ ਲਾਲੁ ਚੋਲਨਾ ਤੈ ਤਨਿ ਸੋਹਿਆ॥ ਸੁਰਿਜਨ ਭਾਨੀ ਤਾਂ ਮਨੁ ਮੋਹਿਆ॥ ੧॥ ਕਵਨ ਬਨੀ ਰੀ ਤੇਰੀ ਲਾਲੀ॥ ਕਵਨ ਰੰਗਿ ਤੂੰ ਭਈ ਗੁਲਾਲੀ॥ ੧॥ ਰਹਾਉ॥ ਤੁਮ ਹੀ ਸੁੰਦਰਿ ਤੁਮਹਿ ਸੁਹਾਗੁ॥ ਤੁਮ ਘਰਿ ਲਾਲਨੁ ਤੁਮ ਘਰਿ ਭਾਗੁ॥ ੨॥ ਤੂੰ ਸਤਵੰਤੀ ਤੂੰ ਪਰਧਾਨਿ॥ ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ॥ ੩॥ ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ॥ ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ॥ ੪॥ ਸੁਨਿ ਰੀ ਸਖੀ ਇਹ ਹਮਰੀ ਘਾਲ॥ ਪ੍ਰਭ ਆਪਿ ਸੀਗਾਰਿ ਸਵਾਰਨਹਾਰ॥ ੧॥ਰਹਾਉ ਦੂਜਾ ॥ ੧॥ ੫੨॥

## *ਮਹਾਤਮ*

*ਇਸ ਸ਼ਬਦ ਨੂੰ ਸੋਮਵਾਰ ਤੋਂ ਆਰੰਭ ਕਰਕੇ ਦਸ ਹਜ਼ਾਰ ਵਾਰ ੪੧ ਦਿਨਾਂ*

ਵਿਚ ਜਪਣਾ। ਸਰਬ ਲੋਕਾਂ ਵਿਚ ਮੇਲ ਮਿਲਾਪ ਹੋਵੇ ਤੇ ਮਾਨ ਵਡਿਆਈ ਹੋਵੇ।

## ਸ਼ਬਦ ਨੰ: ੧੨੨

### ਸੋਰਠਿ ਮਃ ੧ ਚਉਤੁਕੇ॥ (ਪੰਨਾ ੫੯੬)

ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ ਜਵਾਈ॥ ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ॥ ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ॥ ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ॥ ੧॥ ਮਨੁ ਮਾਨਿਆ ਨਾਮੁ ਸਖਾਈ॥ ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ॥ ਰਹਾਉ॥ ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ॥ ਮਾਇਆ ਮਗਨੁ ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ ਖਾਈ॥ ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ॥ ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ॥ ੨॥ ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ॥ ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ॥ ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ॥ ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ॥ ੩॥ ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ॥ ਕੰਨੀ ਸੁਣਿ ਸੁਣਿ ਸਬਦਿ ਸਲਾਹੀ ਅੰਮ੍ਰਿਤੁ ਰਿਦੈ ਵਸਾਈ॥ ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ॥ ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ॥ ੪॥੩॥

## ਮਹਾਤਮ

ਇਸ ਸ਼ਬਦ ਨੂੰ ਜੇਕਰ ਆਪਣੇ ਸਹੁਰੇ ਘਰ ਜਾਣ ਤੋਂ ਪਹਿਲੇ ਦਸ ਵਾਰ ਪੜ੍ਹਿਆ ਜਾਵੇ ਤਾਂ ਬਹੁਤ ਪ੍ਰੇਮ ਪਿਆਰ ਤੇ ਮਾਨ ਵਡਿਆਈ ਨਾਲ ਸਹੁਰੇ ਘਰੋਂ

ਲਾਭ ਪ੍ਰਾਪਤ ਹੁੰਦਾ ਹੈ।

## ਸ਼ਬਦ ਨੰ: ੧੨੩

## ਗੋਂਡ ਮਹਲਾ ੫ ॥ (ਪੰਨਾ ੮੬੬)

ਧੂਪ ਦੀਪ ਸੇਵਾ ਗੋਪਾਲ ॥ ਅਨਿਕ ਬਾਰ ਬੰਦਨ ਕਰਤਾਰ ॥ ਪ੍ਰਭ ਕੀ ਸਰਣਿ ਗਹੀ ਸਭ ਤਿਆਗਿ ॥ ਗੁਰ ਸੁਪ੍ਰਸੰਨ ਭਏ ਵਡਭਾਗਿ ॥੧ ॥ ਆਠ ਪਹਰ ਗਾਈਐ ਗੋਬਿੰਦੁ ॥ ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥ ੧ ॥ ਰਹਾਉ ॥ ਹਰਿ ਗੁਣ ਰਮਤ ਭਏ ਆਨੰਦ ॥ ਪਾਰਬ੍ਰਹਮ ਪੂਰਨ ਬਖਸੰਦ ॥ ਕਰਿ ਕਿਰਪਾ ਜਨ ਸੇਵਾ ਲਾਏ ॥ ਜਨਮ ਮਰਣ ਦੁਖ ਮੇਟਿ ਮਿਲਾਏ ॥ ੨ ॥ ਕਰਮ ਧਰਮ ਇਹੁ ਤਤੁ ਗਿਆਨੁ ॥ ਸਾਧਸੰਗਿ ਜਪੀਐ ਹਰਿ ਨਾਮੁ ॥ ਸਾਗਰ ਤਰਿ ਬੋਹਿਥ ਪ੍ਰਭ ਚਰਣ ॥ ਅੰਤਰਜਾਮੀ ਪ੍ਰਭ ਕਾਰਣ ਕਰਣ ॥ ੩ ॥ ਰਾਖਿ ਲੀਏ ਅਪਨੀ ਕਿਰਪਾ ਧਾਰਿ ॥ ਪੰਚ ਦੂਤ ਭਾਗੇ ਬਿਕਰਾਲ ॥ ਜੂਐ ਜਨਮੁ ਨ ਕਬਹੂ ਹਾਰ ॥ ਨਾਨਕ ਕਾ ਅੰਗੁ ਕੀਆ ਕਰਤਾਰਿ ॥ ੪ ॥੧੨ ॥੧੪ ॥

## ਮਹਾਤਮ

ਇਸ ਸ਼ਬਦ ਦਾ ਪੰਜ ਹਜ਼ਾਰ ਪਾਠ ਸੋਮਵਾਰ ਤੋਂ ਆਰੰਭ ਕਰਕੇ ੪੦ ਦਿਨਾਂ ਵਿਚ ਕੀਤਾ ਜਾਵੇ ਤਾਂ ਸ਼ਰਧਾ ਪਰੇਮ ਨਾਲ ਪਾਠ ਕਰਨ ਵਾਲੇ ਦੀ ਹਰ ਪ੍ਰਕਾਰ ਦੀ ਸਹਾਇਤਾ ਹੁੰਦੀ ਹੈ।

## ਸ਼ਬਦ ਨੰ: ੧੨੪

## ਬਸੰਤੁ ਹਿੰਡੋਲੁ ਮਹਲਾ ੧ ਘਰੁ ੨ (ਪੰਨਾ੧੧੯੦)

ੴ ਸਤਿਗੁਰ ਪ੍ਰਸਾਦਿ ॥

ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ ॥ ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ ॥ ੧ ॥ ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਾਰੀ ॥ ੧ ॥

ਰਹਾਉ॥ ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ॥ ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ॥ ੨॥ ਨਾ ਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ॥ ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ॥ ੩॥ ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੁੋਟਵਾਰੀ॥ ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਾਰੀ॥ ੪॥ ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥ ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥ ੫॥ ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥ ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥ ੬॥ ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ॥ ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਾਰੀ॥ ੭॥ ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ॥ ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮ੍ਾਲੀ॥ ੮॥੧॥੮॥

## ਮਹਾਤਮ

*ਇਸ ਸ਼ਬਦ ਦਾ ਪਾਠ ਸ਼ੁਕਰਵਾਰ ਤੋਂ ੪੦ ਦਿਨਾਂ ਵਿਚ ੧੦ ਹਜ਼ਾਰ ਕਰਨਾ। ਇਸਦਾ ਫਲ ਇਹ ਹੋਵਗਾ ਕਿ ਸਭ ਕੋਈ ਅਧੀਨਗੀ ਨਾਲ ਆਦਰ ਸਤਿਕਾਰ ਕਰੇਗਾ ਅਤੇ ਜਿਸ ਕਿਸੇ ਨੂੰ ਵਸ ਕਰਨਾ ਹੋਵੇ ਉਹ ਵੱਸ ਹੋ ਜਾਵੇਗਾ।*

ਸ਼ਬਦ ਨੰ: ੧੨੫

## ਸਲੋਕ ਮਹਲਾ ੪ ॥ (ਪੰਨਾ ੧੪੨੧)

ਵਡਭਾਗੀਆ ਸੋਹਾਗਣੀ ਜਿਨ੍ਾ ਗੁਰਮੁਖਿ ਮਿਲਿਆ ਹਰਿ ਰਾਇ॥ ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ॥ ੧॥

## ਮਹਾਤਮ

*ਇਸ ਸ਼ਬਦ ਦਾ ਪਾਠ ਵੀਰਵਾਰ ਅੰਮ੍ਰਿਤ ਵੇਲੇ ਆਰੰਭ ਕਰਕੇ ਪੰਜ ਸੌ ਰੋਜ਼ ਜਪਕੇ ਸਵਾ ਲੱਖ ਪੂਰਾ ਕੀਤਾ ਜਾਵੇ ਤਾਂ ਜਿਸ ਦਾ ਮੇਲ ਚਾਹਵੇਂ ਉਸ ਦਾ ਮੇਲ*

ਹੋ ਜਾਵੇ ।

ਸ਼ਬਦ ਨੰ: ੧੨੬

## ਸਵਈਏ ਮਹਲੇ ਚਉਥੇ ਕੇ ੪ ॥ (ਪੰਨਾ ੧੩੯੯)

ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ॥ ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ॥ ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨ ਅਨਨ ਪਰਿ॥ ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ॥ ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਟੁ ਬੇਨਤਿ ਕਹੈ॥ ਜੋ ਗੁਰੂ ਨਾਮੁ ਰਿਦ ਮਹਿ ਧਰੈ ਸੋ ਜਨਮ ਮਰਣ ਦੁਹ ਥੇ ਰਹੈ॥ ੩॥ ੭॥

## ਮਹਾਤਮ

*ਇਸ ਸ਼ਬਦ ਦੇ ਸਵੱਯੇ ਨੂੰ ਐਤਵਾਰ ੪੦ ਵਾਰ ਜਪੇ ਤਾਂ ਕਰਨ ਵਾਲੇ ਕਾਰਜ ਵਿਚ ਸਹਾਇਤਾ ਮਿਲੇ ।*

ਸ਼ਬਦ ਨੰ: ੧੨੭

## ਮੁੰਦਾਵਣੀ ਮਹਲਾ ੫ ॥ (ਪੰਨਾ ੧੪੨੯)

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥ ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥ ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥ ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥ ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥ ੧॥

## ਮਹਾਤਮ

*ਇਸ ਮੁੰਦਾਵਣੀ ਨੂੰ ਚਾਲੀ ਵਾਰ ਐਤਵਾਰ ਤੋਂ ਲੈ ਕੇ ਰੋਜ਼ ਜਪਦਾ ਰਹੇ ਤਾਂ ਵਿਛੜਿਆ ਹੋਇਆ ਸੱਜਣ ਮਿਲੇ ।*

ਸ਼ਬਦ ਨੰ: ੧੨੮

ਸਲੋਕ ਮਹਲਾ ੫ ॥(ਪੰਨਾ ੧੪੨੫)

ਖੁਭੜੀ ਕੁਥਾਇ ਮਿਠੀ ਗਲਣਿ ਕੁਮੰਤ੍ਰੀਆ ॥
ਨਾਨਕ ਸੇਈ ਉਬਰੇ ਜਿਨਾ ਭਾਗੁ ਮਥਾਹਿ ॥ ੧੧ ॥

## ਮਹਾਤਮ

*ਇਸ ਸਲੋਕ ਦਾ ਹਰ ਸੋਮਵਾਰ ੧੧੧੧ ਪਾਠ ਕਰਨ ਨਾਲ ਔਖਾ ਸਮਾਂ ਵੀ ਸੌਖਾ ਹੋ ਜਾਂਦਾ ਹੈ।*

ਸ਼ਬਦ ਨੰ: ੧੨੯

ਗਉੜੀ ਮਹਲਾ ੫ ॥ (ਪੰਨਾ ੧੯੫)

ਅਪਨੇ ਲੋਭ ਕਉ ਕੀਨੋ ਮੀਤੁ ॥ ਸਗਲ ਮਨੋਰਥ ਮੁਕਤਿ ਪਦੁ ਦੀਤੁ ॥ ੧ ॥ ਐਸਾ ਮੀਤੁ ਕਰਹੁ ਸਭੁ ਕੋਇ ॥ ਜਾ ਤੇ ਬਿਰਥਾ ਕੋਇ ਨ ਹੋਇ ॥ ੧ ॥ ਰਹਾਉ ॥ ਅਪੁਨੈ ਸੁਆਇ ਰਿਦੈ ਲੈ ਧਾਰਿਆ ॥ ਦੂਖ ਦਰਦ ਰੋਗ ਸਗਲ ਬਿਦਾਰਿਆ ॥ ੨ ॥ ਰਸਨਾ ਗੀਧੀ ਬੋਲਤ ਰਾਮ ॥ ਪੂਰਨ ਹੋਏ ਸਗਲੇ ਕਾਮ ॥ ੩ ॥ ਅਨਿਕ ਬਾਰ ਨਾਨਕ ਬਲਿਹਾਰਾ ॥ ਸਫਲ ਦਰਸਨੁ ਗੋਬਿੰਦੁ ਹਮਾਰਾ ॥ ੪ ॥ ੭ ॥ ੧੪੮ ॥

## ਮਹਾਤਮ

*ਇਸ ਸ਼ਬਦ ਨੂੰ ੧੦੧ ਦਿਨਾਂ ਵਿਚ ਇਕ ਹਜ਼ਾਰ ਜਪਣਾ ਪਾਠ ਸ਼ੁਕਰਵਾਰ ਤੋਂ ਆਰੰਭ ਕਰਨਾ। ਇਸਨੂੰ ਸਿੱਧ ਕਰਨ ਦਾ ਫਲ ਇਹ ਹੋਵੇਗਾ ਕਿ ਜਿਸ ਇਸਤਰੀ ਪੁਰਸ਼ ਵੱਲ ਨਜ਼ਰ ਭਰ ਕੇ ਦੇਖੋਗੇ ਓਹ ਤੁਹਾਡਾ ਸਦੀਵੀ ਮਿਤ੍ਰ ਹੋ ਜਾਏਗਾ।*

ਸ਼ਬਦ ਨੰ: ੧੩੦

ਰਾਗੁ ਆਸਾ ਘਰੁ ੨ ਮਹਲਾ ੫ (ਪੰਨਾ ੩੭੦)

ੴ ਸਤਿਗੁਰ ਪ੍ਰਸਾਦਿ ॥

ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ ॥ ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ ॥ ਭਾਈ ਮੀਤ ਕੁਟੰਬ ਦੇਖਿ

ਬਿਬਾਦੇ ॥ ਹਮ ਆਈ ਵਸਗਤਿ ਗੁਰ ਪਰਸਾਦੇ ॥ ੧ ॥ ਐਸਾ ਦੇਖਿ ਬਿਮੋਹਿਤ ਹੋਏ ॥ ਸਾਧਿਕ ਸਿਧ ਸੁਰਦੇਵ ਮਨੁਖਾ ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ ॥ ੧ ॥ ਰਹਾਉ ॥ ਇਕਿ ਫਿਰਹਿ ਉਦਾਸੀ ਤਿਨੑ ਕਾਮਿ ਵਿਆਪੈ ॥ ਇਕਿ ਸੰਚਹਿ ਗਿਰਹੀ ਤਿਨੑ ਹੋਇ ਨ ਆਪੈ ॥ ਇਕਿ ਸਤੀ ਕਹਾਵਹਿ ਤਿਨੑ ਬਹੁਤੁ ਕਲਪਾਵੈ ॥ ਹਮ ਹਰਿ ਰਾਖੇ ਲਗਿ ਸਤਿਗੁਰ ਪਾਵੈ ॥ ੨ ॥ ਤਪੁ ਕਰਤੇ ਤਪਸੀ ਭੂਲਾਏ ॥ ਪੰਡਿਤ ਮੋਹੇ ਲੋਭਿ ਸਬਾਏ ॥ ਤ੍ਰੈ ਗੁਣ ਮੋਹੇ ਮੋਹਿਆ ਆਕਾਸੁ ॥ ਹਮ ਸਤਿਗੁਰ ਰਾਖੇ ਦੇ ਕਰਿ ਹਾਥੁ ॥ ੩ ॥ ਗਿਆਨੀ ਕੀ ਹੋਇ ਵਰਤੀ ਦਾਸਿ ॥ ਕਰ ਜੋੜੇ ਸੇਵਾ ਕਰੇ ਅਰਦਾਸਿ ॥ ਜੋ ਤੂੰ ਕਹਹਿ ਸੁ ਕਾਰ ਕਮਾਵਾ ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥ ੪ ॥ ੧ ॥

## *ਮਹਾਤਮ*

*ਇਸ ਸ਼ਬਦ ਨੂੰ ਐਤਵਾਰ ਤੋਂ ੪੦ ਦਿਨ ਹਮੇਸ਼ਾਂ ਜਪਣਾ, ਮਨ ਦੀ ਅਸ਼ਾਂਤੀ ਦੂਰ ਹੋਵੇ।*

# ਪ੍ਰਕਰਣ ਤੇਰ੍ਹਵਾਂ

## (ਪੁੱਤਰ ਦੀ ਪ੍ਰਾਪਤੀ ਹੋਵੇ)

### ਸ਼ਬਦ ਨੰ: ੧੩੧

### *ਸਿਰੀਰਾਗੁ ਮਹਲਾ ੫ ਘਰੁ ੭ ॥* (ਪੰਨਾ ੫੧)

ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥ ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ ॥ ੧ ॥ ਸੁਹੇਲਾ ਕਹਨੁ ਕਹਾਵਨੁ ॥ ਤੇਰਾ ਬਿਖਮੁ ਭਾਵਨੁ ॥ ੧ ॥ ਰਹਾਉ ॥ ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ ॥ ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ ॥ ੨ ॥ ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ ॥ ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ ॥ ੩ ॥ ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ ॥ ਗੁਰ ਮਿਲਿ

ਨਾਨਕ ਪਾਰਬ੍ਰਹਮੁ ਪਛਾਣਾ॥ ੪॥ ੨੭॥

## ਮਹਾਤਮ

*ਇਸ ਸ਼ਬਦ ਦਾ ਯਾਰ੍ਹਾਂ ਸੌ ਪਾਠ ਰੋਜ਼ ਅੰਮ੍ਰਿਤ ਵੇਲੇ ਕਿਸੇ ਵਗਦੇ ਜਲ ਜੈਸਾ ਕਿ- ਨਦੀ ਦਰਿਆ ਉਤੇ ਬੈਠਕੇ ਲਗਾਤਾਰ ੪੧ ਦਿਨ ਕਰਨਾ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਗੇ ਅਰਦਾਸ ਕਰਨੀ। ਸ਼ਰਧਾ ਤੇ ਪਰੇਮ ਵਿਸ਼ਵਾਸ ਦ੍ਰਿੜ ਰੱਖਣਾ. ਸਤਿਗੁਰੂ ਜੀ ਹੋਣਹਾਰ ਪੁੱਤਰ ਦੀ ਬਖਸ਼ਿਸ਼ ਕਰਨਗੇ।*

## ਸ਼ਬਦ ਨੰ: ੧੩੨

### ਆਸਾ ਮਹਲਾ ੫॥ (ਪੰਨਾ ੩੯੬)

ਸਤਿਗੁਰ ਸਾਚੈ ਦੀਆ ਭੇਜਿ॥ ਚਿਰੁ ਜੀਵਨੁ ਉਪਜਿਆ ਸੰਜੋਗਿ॥ ਉਦਰੈ ਮਾਹਿ ਆਇ ਕੀਆ ਨਿਵਾਸੁ॥ ਮਾਤਾ ਕੈ ਮਨਿ ਬਹੁਤੁ ਬਿਗਾਸੁ॥ ੧॥ ਜੰਮਿਆ ਪੂਤੁ ਭਗਤੁ ਗੋਵਿੰਦ ਕਾ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥ ਰਹਾਉ॥ ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ॥ ਮਿਟਿਆ ਸੋਗੁ ਮਹਾ ਅਨੰਦੁ ਥੀਆ। ਗੁਰਬਾਣੀ ਸਖੀ ਅਨੰਦੁ ਗਾਵੈ॥ ਸਾਚੇ ਸਾਹਿਬ ਕੈ ਮਨਿ ਭਾਵੈ॥ ੨॥ ਵਧੀ ਵੇਲਿ ਬਹੁ ਪੀੜੀ ਚਾਲੀ॥ ਧਰਮ ਕਲਾ ਹਰਿ ਬੰਧਿ ਬਹਾਲੀ॥ ਮਨ ਚਿੰਦਿਆ ਸਤਿਗੁਰੂ ਦਿਵਾਇਆ॥ ਭਏ ਅਚਿੰਤ ਏਕ ਲਿਵ ਲਾਇਆ॥ ੩॥ ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ॥ ਬੁਲਾਇਆ ਬੋਲੈ ਗੁਰ ਕੈ ਭਾਣਿ॥ ਗੁਝੀ ਛੰਨੀ ਨਾਹੀ ਬਾਤ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ॥ ੪॥ ੭॥ ੧੦੧॥

## ਮਹਾਤਮ

*ਇਸ ਸ਼ਬਦ ਦਾ ਪਾਠ ਰਾਤ ਸਮੇਂ ੧੧ ਦਿਨਾਂ ਵਿਚ ੧੧ ਹਜ਼ਾਰ ਕਰਨਾ। ਸਤਿਗੁਰੂ ਜੀ ਦੀ ਅਪਾਰ ਕਿਰਪਾ ਨਾਲ ਪੁਤ੍ਰ ਦੀ ਪ੍ਰਾਪਤੀ ਹੋਵੇ। ਜੇ ਪੁਤ੍ਰ ਦੇ ਜਨਮ ਸਮੇਂ ਇਸ ਸ਼ਬਦ ਦੇ ੧੧ ਪਾਠ ਕਰਕੇ ਅਰਦਾਸ ਕਰੇ ਤਾਂ ਪੁਤ੍ਰ ਸੁਘੜ ਸੁਲੱਗ ਤੇ ਚਿਰੰਜੀਵ ਹੋਵੇ।*

## ਸ਼ਬਦ ਨੰ: ੧੩੩

### ਬਿਲਾਵਲੁ ਮਹਲਾ ੫ ॥ (ਪੰਨਾ ੮੧੧)

ਕੀਤਾ ਲੋੜਹਿ ਸੋ ਕਰਹਿ ਤੁਝ ਬਿਨੁ ਕਛੁ ਨਾਹਿ॥ ਪਰਤਾਪੁ ਤੁਮ੍ਹਾਰਾ ਦੇਖਿ ਕੈ ਜਮਦੂਤ ਛਡਿ ਜਾਹਿ॥ ੧ ॥ ਤੁਮ੍ਰੀ ਕ੍ਰਿਪਾ ਤੇ ਛੂਟੀਐ ਬਿਨਸੈ ਅਹੰਮੇਵ॥ ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ॥ ੧ ॥ ਰਹਾਉ॥ ਖੋਜਤ ਖੋਜਤ ਖੋਜਿਆ ਨਾਮੈ ਬਿਨੁ ਕੂਰੁ॥ ਜੀਵਨ ਸੁਖੁ ਸਭੁ ਸਾਧਸੰਗਿ ਪ੍ਰਭ ਮਨਸਾ ਪੂਰੁ॥ ੨ ॥ ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਸਿਆਨਪ ਸਭ ਜਾਲੀ॥ ਜਤ ਕਤ ਤੁਮ੍ ਭਰਪੂਰ ਹਹੁ ਮੇਰੇ ਦੀਨ ਦਇਆਲੀ॥ ੩ ॥ ਸਭੁ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ॥ ਨਾਨਕ ਕੀ ਅਰਦਾਸਿ ਪ੍ਰਭ ਜੀਵਾ ਗੁਨ ਗਾਏ॥ ੪ ॥

## ਮਹਾਤਮ

*ਇਸ ਸ਼ਬਦ ਦੇ ੨੧ ਦਿਨ ਲਗਾਤਾਰ ੧੧ ਪਾਠ ਰੋਜ਼ ਕਰਨ ਨਾਲ ਬੇ-ਔਲਾਦਿਆਂ ਦੇ ਘਰ ਸੰਤਾਨ ਹੋ ਜਾਂਦੀ ਹੈ। ਪਾਠ ਆਰੰਭ ਕਰਨ ਤੋਂ ਪਹਿਲਾਂ ਅਤੇ ਪਿਛੋਂ ਆਪਣੇ ਮਨੋਰਥ ਦੀ ਗੁਰੂ ਸਾਹਿਬ ਅਗੇ ਅਰਦਾਸ ਕਰਨੀ ਚਾਹੀਦੀ ਹੈ। ਜੇ ਪਤਨੀ ਅਤੇ ਪਤੀ ਦੋਵੇਂ ਹੀ ਇਕਠੇ ਬੈਠਕੇ ਪਾਠ ਕਰਨ ਤਾਂ ਇਸ ਦਾ ਫਲ ਬਹੁਤ ਛੇਤੀ ਪ੍ਰਾਪਤ ਹੁੰਦਾ ਹੈ।*

## ਸ਼ਬਦ ਨੰ: ੧੩੪

### ਬਿਲਾਵਲੁ ਮਹਲਾ ੫ ॥ (ਪੰਨਾ ੮੦੪)

ਸਗਲ ਮਨੋਰਥ ਪਾਈਅਹਿ ਮੀਤਾ॥ ਚਰਨ ਕਮਲ ਸਿਉ ਲਾਈਐ ਚੀਤਾ॥ ੧ ॥ ਹਉ ਬਲਿਹਾਰੀ ਜੋ ਪ੍ਰਭੂ ਧਿਆਵਤ॥ ਜਲਨਿ ਬੁਝੈ ਹਰਿ ਹਰਿ ਗੁਨ ਗਾਵਤ॥ ੧ ॥ ਰਹਾਉ॥ ਸਫਲ ਜਨਮੁ ਹੋਵਤ ਵਡਭਾਗੀ॥ ਸਾਧਸੰਗਿ ਰਾਮਹਿ ਲਿਵ ਲਾਗੀ॥ ੨ ॥ ਮਤਿ ਪਤਿ ਧਨੁ ਸੁਖ ਸਹਜ ਅਨੰਦਾ॥ ਇਕ ਨਿਮਖ ਨ ਵਿਸਰਹੁ

ਪਰਮਾਨੰਦਾ॥ ੩ ॥ ਹਰਿ ਦਰਸਨ ਕੀ ਮਨਿ ਪਿਆਸ ਘਨੇਰੀ॥ ਭਨਤਿ ਨਾਨਕ ਸਰਣਿ ਪ੍ਰਭ ਤੇਰੀ॥ ੪॥ ੮॥ ੧੩॥

## ਮਹਾਤਮ

*ਇਸ ਸ਼ਬਦ ਦੇ ੪੧ ਦਿਨ ਲਗਾਤਾਰ ੧੧ ਪਾਠ ਰੋਜ਼ ਅੰਮ੍ਰਿਤ ਵੇਲੇ ਕਰਨ ਨਾਲ ਮਨ ਦੇ ਸਗਲ ਮਨੋਰਥ ਪੂਰਨ ਹੁੰਦੇ ਹਨ ਅਤੇ ਜੇਕਰ ਪੁਤ੍ਰ ਪ੍ਰਾਪਤੀ ਦੀ ਭਾਵਨਾ ਨਾਲ ਇਸ ਦੇ ਲਗਾਤਾਰ ੧੦੧ ਦਿਨ ਪੰਜ ਪਾਠ ਰੋਜ਼ ਕੀਤੇ ਜਾਣ ਤਾਂ ਸਤਿਗੁਰੂ ਜੀ ਪੁੱਤ੍ਰ ਦੀ ਦਾਤ ਬਖਸ਼ ਦੇਂਦੇ ਹਨ।*

### ਸ਼ਬਦ ਨੰ: ੧੩੫

### ਕਾਨੜਾ ਮਹਲਾ ੫ ॥ (ਪੰਨਾ ੧੩੦੧)

ਸਾਜਨਾ ਸੰਤ ਆਉ ਮੇਰੈ॥ ੧ ॥ ਰਹਾਉ॥ ਆਨਦਾ ਗੁਨ ਗਾਇ ਮੰਗਲ ਕਸਮਲਾ ਮਿਟਿ ਜਾਹਿ ਪਰੇਰੈ॥ ੧ ॥ ਸੰਤ ਚਰਨ ਧਰਉ ਮਾਥੈ ਚਾਂਦਨਾ ਗ੍ਰਿਹਿ ਹੋਇ ਅੰਧੇਰੈ॥ ੨ ॥ ਸੰਤ ਪ੍ਰਸਾਦਿ ਕਮਲੁ ਬਿਗਸੈ ਗੋਬਿੰਦ ਭਜਉ ਪੇਖਿ ਨੇਰੈ॥ ੩ ॥ ਪ੍ਰਭ ਕ੍ਰਿਪਾ ਤੇ ਸੰਤ ਪਾਏ ਵਾਰਿ ਵਾਰਿ ਨਾਨਕ ਉਹ ਬੇਰੈ॥ ੪ ॥ ੫ ॥ ੧੬ ॥

## ਮਹਾਤਮ

*ਇਸ ਸ਼ਬਦ ਦੇ ਵਿਧੀ ਪੂਰਬਕ ਪਾਠ ਕਰਨ ਨਾਲ ਜਿਸਦੇ ਘਰ ਕੁੜੀਆਂ ਹੀ ਪੈਦਾ ਹੁੰਦੀਆਂ ਹੋਣ ਉਸਦੇ ਘਰ ਸਤਿਗੁਰੂ ਜੀ ਪੁਤ੍ਰ ਦੀ ਦਾਤ ਬਖਸ਼ ਦੇਂਦੇ ਹਨ। ਸ਼ਬਦ ਦਾ ਪਾਠ ਲਗਾਤਾਰ ਤੇਰਾਂ ਦਿਨ ਅੰਮ੍ਰਿਤ ਵੇਲੇ ਦਸ ਵਾਰ ਹਰ ਰੋਜ਼ ਕਰਨਾ। ਪਾਠ ਆਰੰਭ ਕਰਨ ਤੋਂ ਪਹਿਲਾਂ ਅਤੇ ਪਾਠ ਦੀ ਗਿਣਤੀ ਪੂਰੀ ਹੋ ਜਾਣ ਉਪਰੰਤ ਰੋਜ਼ ਹੀ ਆਪਣੀ ਮਨੋਂਕਾਮਨਾ ਪੁੱਤਰ ਉਤਪਤੀ ਦੀ ਗੁਰੂ ਸਾਹਿਬ ਜੀ ਅਗੇ ਅਰਦਾਸ ਕਰਨੀ ਚਾਹੀਦੀ ਹੈ।*

### ਸ਼ਬਦ ਨੰ: ੧੩੬

### ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੮)

ਜਿਨਿ ਕੀਤਾ ਮਾਟੀ ਤੇ ਰਤਨੁ॥ ਗਰਭ ਮਹਿ ਰਾਖਿਆ ਜਿਨਿ

ਕਰਿ ਜਤਨੁ॥ ਜਿਨਿ ਦੀਨੀ ਸੋਭਾ ਵਡਿਆਈ॥ ਤਿਸੁ ਪ੍ਰਭ ਕਉ ਆਠ ਪਹਰ ਧਿਆਈ॥ ੧॥ ਰਮਈਆ ਰੇਨੁ ਸਾਧ ਜਨ ਪਾਵਉ॥ ਗੁਰ ਮਿਲਿ ਅਪੁਨਾ ਖਸਮੁ ਧਿਆਵਉ॥ ੧॥ ਰਹਾਉ॥ ਜਿਨਿ ਕੀਤਾ ਮੂੜ ਤੇ ਬਕਤਾ॥ ਜਿਨਿ ਕੀਤਾ ਬੇਸੁਰਤ ਤੇ ਸੁਰਤਾ॥ ਜਿਸੁ ਪਰਸਾਦਿ ਨਵੈ ਨਿਧਿ ਪਾਈ॥ ਸੋ ਪ੍ਰਭੁ ਮਨ ਤੇ ਬਿਸਰਤ ਨਾਹੀ॥ ੨॥ ਜਿਨਿ ਦੀਆ ਨਿਥਾਵੇ ਕਉ ਥਾਨੁ॥ ਜਿਨਿ ਦੀਆ ਨਿਮਾਨੇ ਕਉ ਮਾਨੁ॥ ਜਿਨਿ ਕੀਨੀ ਸਭ ਪੂਰਨ ਆਸਾ॥ ਸਿਮਰਉ ਦਿਨੁ ਰੈਨਿ ਸਾਸ ਗਿਰਾਸਾ॥ ੩॥ ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ॥ ਗੁਰ ਪ੍ਰਸਾਦਿ ਅੰਮ੍ਰਿਤ ਬਿਖੁ ਖਾਟੀ॥ ਕਹੁ ਨਾਨਕ ਇਸ ਤੇ ਕਿਛੁ ਨਾਹੀ॥ ਰਾਖਨਹਾਰੇ ਕਉ ਸਾਲਾਹੀ॥ ੪॥ ੬॥ ੭੫॥

## ਮਹਾਤਮ

*ਇਸ ਸ਼ਬਦ ਦਾ ਪਾਠ ਪੁੱਤ੍ਰ ਦੇ ਜਨਮ ਸਮੇਂ ੧੦ ਵਾਰ ਪੜ੍ਹੇ ਤਾਂ ਪੁੱਤ੍ਰ ਭਗਤੀ ਭਾਵਨਾ ਤੇ ਸ਼ੁਭ ਲੱਛਣਾਂ ਵਾਲਾ ਹੋਵੇ। ਵੱਡਾ ਹੋ ਕੇ ਮਾਤਾ ਪਿਤਾ ਨੂੰ ਸੁਖ ਦੇਵੇ, ਆਗਿਆਕਾਰ ਹੋਵੇ। ਸ਼ਬਦ ਦਾ ਪਾਠ ਕਰਕੇ ਗੁਰੂ ਸਾਹਿਬ ਜੀ ਅਗੇ ਪੁੱਤ੍ਰ ਦੀ ਦੀਰਘ ਆਯੂ ਅਤੇ ਪ੍ਰਭੂ ਭਗਤੀ ਵਾਲਾ ਹੋਣ ਦੀ ਅਰਦਾਸ ਕਰਕੇ ਪ੍ਰਸ਼ਾਦ ਵਰਤਾਉਣਾ। ਗੁਰੂ ਸਾਹਿਬ ਜੀ ਦਇਆ ਕਰਕੇ ਮਨੋਂ-ਕਾਮਨਾ ਪੂਰੀ ਕਰਨ ਵਿਚ ਸਹਾਈ ਹੋਣਗੇ।*

### ਸ਼ਬਦ ਨੰ: ੧੩੭

### ਰਾਗੁ ਰਾਮਕਲੀ ਮਹਲਾ ੫ ॥ (ਪੰਨਾ ੯੨੭)

ਰਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ॥ ਸਤਿਗੁਰੁ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ॥

## ਮਹਾਤਮ

*ਜੋ ਇਸਤਰੀ ਇਸ ਸ਼ਬਦ ਨੂੰ ਸਵੇਰੇ ਉੱਠਕੇ ੫੧ ਵਾਰੀ ਰੋਜ ਪੜ੍ਹੇਗੀ। ਉਸਦੇ ਮਨ ਦੀ ਹਰ ਇੱਛਾ ਪੂਰੀ ਹੋਵੇਗੀ।*

# ਪ੍ਰਕਰਣ ਚੌਧਵਾਂ

## (ਪੁੱਤਰ ਕਾਮਨਾ ਪੂਰੀ ਹੋਵੇ)

### ਸ਼ਬਦ ਨੰ: ੧੩੮

### ਸਿਰੀ ਰਾਗੁ ਮਹਲੁ ੧ ॥ (ਪੰਨਾ ੧੬)

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥ ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥ ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥ ੧ ॥ ਬਾਬਾ ਏਹੁ ਲੇਖਾ ਲਿਖਿ ਜਾਣੁ ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥ ੧ ॥ ਰਹਾਉ ॥ ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥ ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥ ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ ॥ ੨ ॥ ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥ ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥ ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥ ੩ ॥ ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥ ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥ ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥੪ ॥

## ਮਹਾਤਮ

*ਇਸ ਸ਼ਬਦ ਦਾ ਲੜਕੇ ਨੂੰ ਪੜ੍ਹਨੇ ਪਾਉਣ ਸਮੇਂ ਪੰਜ ਵਾਰ ਪਾਠ ਕਰਕੇ ਗੁਰੂ ਜੀ ਅਗੇ ਅਰਦਾਸ ਕਰਕੇ ਪੜ੍ਹਨੇ ਪਾਉਣਾ । ਲੜਕੇ ਦਾ ਪੜ੍ਹਨ ਵਿਚ ਮਨ ਲਗੇ ਅਤੇ ਪੜ੍ਹਨ ਵਿਚ ਵਿਘਨ ਨਾ ਪਵੇ ।*

### ਸ਼ਬਦ ਨੰ: ੧੩੯

### ਮਲਾਰ ਮਹਲਾ ੫ ॥ (ਪੰਨਾ ੧੨੬੬)

ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ ॥

ਸਾਰਿ ਸਮ੍ਾਲਿ ਮਾਤਾ ਮੁਖਿ ਨੀਰੈ ਤਬ ਓਹੁ ਤ੍ਰਿਪਤਿ ਅਘਾਈ॥ ੧॥ ਹਮ ਬਾਰਿਕ ਪਿਤਾ ਪ੍ਰਭੁ ਦਾਤਾ॥ ਭੂਲਹਿ ਬਾਰਿਕ ਅਨਿਕ ਲਖ ਬਰੀਆ ਅਨ ਠਉਰ ਨਾਹੀ ਜਹ ਜਾਤਾ॥ ੧॥ ਰਹਾਉ॥ ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ॥ ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ॥ ੨॥ ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ॥ ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ॥ ੩॥ ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ॥ ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥ ੪॥ ੨॥

## *ਮਹਾਤਮ*

*ਇਸ ਸ਼ਬਦ ਦਾ ਪਾਠ ਕਿਸੇ ਤਲਾ ਖੂਹ ਜਾਂ ਨਦੀ ਨਾਲੇ ਦੇ ਕਿਨਾਰੇ ਬੈਠਕੇ ੩੧ ਦਿਨ ਅੰਮ੍ਰਿਤ ਵੇਲੇ ਪੂਰਬ ਦਿਸ਼ਾ ਵਲ ਮੂੰਹ ਕਰਕੇ ੧੦੧ ਪਾਠ ਰੋਜ਼ ਕਰੇ ਤਾਂ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਘਰ ਵਿਚ ਸੁੰਦਰ ਲੜਕਾ ਪੈਦਾ ਹੋਵੇ।*

### *ਸ਼ਬਦ ਨੰ: ੧੪੦*

### *ਸਾਰਗ ਮਹਲਾ ੫॥* *(ਪੰਨਾ ੧੨੧੧)*

ਮੇਰੈ ਮਨਿ ਮਿਸਟ ਲਗੇ ਪ੍ਰਿਅ ਬੋਲਾ॥ ਗੁਰਿ ਬਾਹ ਪਕਰਿ ਪ੍ਰਭ ਸੇਵਾ ਲਾਏ ਸਦ ਦਇਆਲੁ ਹਰਿ ਢੋਲਾ॥ ੧॥ ਰਹਾਉ॥ ਪ੍ਰਭ ਤੂ ਠਾਕੁਰੁ ਸਰਬ ਪ੍ਰਤਿਪਾਲਕੁ ਮੋਹਿ ਕਲਤ੍ਰ ਸਹਿਤ ਸਭਿ ਗੋਲਾ॥ ਮਾਣੁ ਤਾਣੁ ਸਭੁ ਤੂਹੈ ਤੂਹੈ ਇਕੁ ਨਾਮੁ ਤੇਰਾ ਮੈ ਓਲ੍ਾ॥ ੧॥ ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਾਰੇ ਘਾਸੁ ਬਢਾਵਹਿ ਕੇਤਕ ਬੋਲਾ॥ ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਮੇਰੇ ਠਾਕੁਰ ਅਗਹ ਅਤੋਲਾ॥ ੨॥ ੧੩॥ ੩੬॥

## ਮਹਾਤਮ

ਇਸ ਸ਼ਬਦ ਦੇ ੧੧ ਪਾਠ ਰਾਤ ਦੇ ਤੀਸਰੇ ਪਹਿਰ ੨੧ ਦਿਨ ਲਗਾਤਾਰ ਕੀਤੇ ਜਾਣ ਤਾਂ ਜਿਨ੍ਹਾਂ ਘਰ ਸੰਤਾਨ ਨਹੀਂ ਹੁੰਦੀ ਉਨ੍ਹਾਂ ਦੇ ਸਤਿਗੁਰੂ ਜੀ ਦੀ ਕਿਰਪਾ ਨਾਲ ਸੰਤਾਨ ਹੋ ਜਾਂਦੀ ਹੈ ਅਤੇ ਜੇ ਕਵਾਰਾ ਇਸਤ੍ਰੀ ਪੁਰਸ਼ ਇਸਦਾ ਪਾਠ ਕਰੇ ਤਾਂ ਉਸਦਾ ਵਿਆਹ ਹੋ ਜਾਂਦਾ ਹੈ।

### ਸ਼ਬਦ ਨੰ: ੧੪੧

### ਸੋਰਠਿ ਮਹਲਾ ੫ ਘਰੁ ੨ ਚਉਪਦੇ॥

### ੧ਓ ਸਤਿਗੁਰ ਪ੍ਰਸਾਦਿ॥ (ਪੰਨਾ ੬੧੧)

ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥ ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ॥ ੧॥ ਸੁਣਿ ਮੀਤਾ ਧੂਰੀ ਕਉ ਬਲਿ ਜਾਈ॥ ਇਹੁ ਮਨੁ ਤੇਰਾ ਭਾਈ॥ ਰਹਾਉ॥ ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈ ਕੂ ਦੇਸਾ॥ ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ ਉਪਦੇਸਾ॥ ੨॥ ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ॥ ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ ਇਉ ਦਰਸਨੁ ਹਰਿ ਜੀ ਉ ਪਾਈਐ॥ ੩॥ ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿ ਨਾਮਾ ਹੈ ਮੀਠਾ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਸਭੁ ਅਕੁਲ ਨਿਰੰਜਨੁ ਡੀਠਾ॥ ੪॥ ੧॥ ੧੨॥

## ਮਹਾਤਮ

ਇਸ ਸ਼ਬਦ ਦੇ ੨੧ ਪਾਠ ਹਰ ਰੋਜ਼ ਅੰਮ੍ਰਿਤ ਵੇਲੇ ੧੧ ਦਿਨ ਪੜ੍ਹਨੇ। ਇਸ ਦੇ ਫਲ ਨਾਲ ਸ਼ਰਧਾਵਾਨ ਪਰੇਮੀ ਦੇ ਘਰ ਸਤਿਗੁਰੂ ਜੀ ਪੁੱਤਰ ਦੀ ਦਾਤ ਬਖਸ਼ਿਸ਼ ਕਰ ਦੇਣਗੇ।

### ਸ਼ਬਦ ਨੰ: ੧੪੨

### ਰਾਗੁ ਸੂਹੀ ਮਹਲਾ ੫ ਘਰੁ ੬॥ (ਪੰਨਾ ੭੪੬)

ੴ ਸਤਿਗੁਰ ਪ੍ਰਸਾਦਿ॥ ਸਤਿਗੁਰ ਪਾਸਿ ਬੇਨੰਤੀਆ ਮਿਲੈ

ਨਾਮੁ ਆਧਾਰਾ ॥ ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥ ੧ ॥ ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥ ੧ ॥ ਰਹਾਉ ॥ ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ ॥ ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ ॥ ੧ ॥ ਤੇਰਾ ਰੂਪੁ ਅਗੰਮੁ ਹੈ ਅਨੂਪੁ ਤੇਰਾ ਦਰਸਾਰਾ ॥ ਹਉ ਕੁਰਬਾਣੀ ਤੇਰਿਆ ਸੇਵਕਾ ਜਿਨ੍ ਹਰਿ ਨਾਮੁ ਪਿਆਰਾ ॥ ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥ ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥ ੪ ॥ ੧ ॥ ੪੭ ॥

## ਮਹਾਤਮ

*ਇਸ ਸ਼ਬਦ ਦੇ ੧੧ ਪਾਠ ਹਰ ਰੋਜ਼ ਅੰਮ੍ਰਿਤ ਵੇਲੇ ਪਹਾੜ ਦਿਸ਼ਾ ਵਲ ਮੂੰਹ ਕਰਕੇ ਲਗਾਤਾਰ ੪੦ ਦਿਨ ਕਰਨੇ। ਸਤਿਗੁਰੂ ਜੀ ਅਗੇ ਅਰਦਾਸ ਕਰਨੀ। ਸਤਿਗੁਰੂ ਜੀ ਦੀ ਕਿਰਪਾ ਨਾਲ ਦੀਰਘ ਆਯੂ ਵਾਲਾ ਸੁਲੱਗ ਪੁਤ੍ਰ ਪੈਦਾ ਹੋਵੇਗਾ।*

### ਸ਼ਬਦ ਨੰ: ੧੪੩

### ਗਉੜੀ ਬੈਰਾਗਣਿ ਮਹਲਾ ੪ ॥ (ਪੰਨਾ ੧੬੫)

ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥ ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥ ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ ॥ ੧ ॥ ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ ॥ ਜਨ ਕੀ ਉਪਮਾ ਤੁਝਹਿ ਵਡਈਆ ॥ ੧ ॥ ਰਹਾਉ ॥ ਮੰਦਰਿ ਘਰਿ ਆਨੰਦੁ ਹਰਿ ਹਰਿ ਜਸੁ ਮਨਿ ਭਾਵੈ ॥ ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ ॥ ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥ ੨ ॥ ਜੋ ਕਿਛੁ ਕੀਆ ਸੋ ਹਰਿ ਕੀਆ ਹਰਿ ਕੀ ਵਡਿਆਈ ॥ ਹਰਿ ਜੀਅ ਤੇਰੇ ਤੂੰ ਵਰਤਦਾ ਹਰਿ ਪੂਜ ਕਰਾਈ ॥ ਹਰਿ ਭਗਤਿ ਭੰਡਾਰ ਲਹਾਇਦਾ ਆਪੇ ਵਰਤਾਈ ॥ ੩ ॥ ਲਾਲਾ ਹਾਟਿ ਵਿਹਾਝਿਆ ਕਿਆ ਤਿਸੁ

ਚਤੁਰਾਈ॥ ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ॥ ਜਨੁ ਨਾਨਕ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ॥ ੪॥

## ਮਹਾਤਮ

ਜਦ ਬੱਚਾ ਇਸਤਰੀ ਦੇ ਗਰਭ ਵਿਚ ਹੋਏ ਤਾਂ ਇਸ ਸ਼ਬਦ ਨੂੰ ਰੋਜ਼ ੨੧ ਵਾਰ ਜਪਣਾ, ਮਾਤਾ ਦੇ ਪੇਟ ਵਿਚ ਬੱਚੇ ਦੀ ਰੱਖਿਆ ਹੋਵੇ ਅਤੇ ਬੱਚਾ ਲੰਮੀ ਉਮਰ ਵਾਲਾ ਹੋਵੇਗਾ।

### ਸ਼ਬਦ ਨੰ: ੧੪੪

### ਆਸਾ ਮਹਲਾ ੫॥ (ਪੰਨਾ ੩੯੬)

ਗੁਰ ਪੂਰੇ ਰਾਖਿਆ ਦੇ ਹਾਥ॥ ਪ੍ਰਗਟੁ ਭਇਆ ਜਨ ਕਾ ਪਰਤਾਪੁ॥ ੧॥ ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ॥ ਜੀਅ ਕੀ ਅਰਦਾਸਿ ਗੁਰੂ ਪਹਿ ਪਾਈ॥ ਰਹਾਉ॥ ਸਰਨਿ ਪਰੇ ਸਾਚੇ ਗੁਰਦੇਵ॥ ਪੂਰਨ ਹੋਈ ਸੇਵਕ ਸੇਵ॥ ੨॥ ਜੀਉ ਪਿੰਡੁ ਜੋਬਨੁ ਰਾਖੈ ਪ੍ਰਾਨ॥ ਕਹੁ ਨਾਨਕ ਗੁਰ ਕਉ ਕੁਰਬਾਨ॥ ੩॥ ੮॥ ੧੦੨॥

## ਮਹਾਤਮ

ਇਸ ਸ਼ਬਦ ਦੇ ੧੦੧ ਦਿਨ ਰੋਜ਼ ਹੀ ਅੰਮ੍ਰਿਤ ਵੇਲੇ ੧੧ ਪਾਠ ਕਰਨੇ। ਭੂਤ, ਪ੍ਰੇਤ ਅਤੇ ਛਾਇਆ ਤੋਂ ਰੱਖਿਆ ਹੋਵੇ।

### ਸ਼ਬਦ ਨੰ: ੧੪੫

### ਮਾਰੂ ਮਹਲਾ ੫ ॥ (ਪੰਨਾ ੧੦੮੪)

ਪਾਰਬ੍ਰਹਮ ਸਭ ਊਚ ਬਿਰਾਜੇ॥ ਆਪੇ ਥਾਪਿ ਉਥਾਪੇ ਸਾਜੇ॥ ਪ੍ਰਭ ਕੀ ਸਰਣਿ ਗਹਤ ਸੁਖੁ ਪਾਈਐ ਕਿਛੁ ਭਉ ਨ ਵਿਆਪੇ ਬਾਲ ਕਾ॥ ੧॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ॥ ਰਕਤ ਕਿਰਮ ਮਹਿ ਨਹੀ ਸੰਘਾਰਿਆ॥ ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ॥ ੨॥ ਚਰਨ

ਕਮਲ ਸਰਣਾਈ ਆਇਆ ॥ ਸਾਧ ਸੰਗਿ ਹੈ ਹਰਿ ਜਸੁ ਗਾਇਆ ॥ ਜਨਮ ਮਰਣ ਸਭਿ ਦੂਖ ਨਿਵਾਰੇ ਜਪਿ ਹਰਿ ਹਰਿ ਭਉ ਨਹੀ ਕਾਲ ਕਾ ॥ ੩ ॥ ਸਮਰਥ ਅਕਥ ਅਗੋਚਰ ਦੇਵਾ ॥ ਜੀਅ ਜੰਤ ਸਭਿ ਤਾ ਕੀ ਸੇਵਾ ॥ ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ ਪਾਲਕਾ ॥ ੪ ॥ ਤਿਸਹਿ ਪਰਾਪਤਿ ਹੋਇ ਨਿਧਾਨਾ ॥ ਰਾਮ ਨਾਮ ਰਸੁ ਅੰਤਰਿ ਮਾਨਾ ॥ ਕਰੁ ਗਹਿ ਲੀਨੇ ਅੰਧ ਕੂਪ ਤੇ ਵਿਰਲੇ ਕੇਈ ਸਾਲਕਾ ॥ ੫ ॥ ਆਦਿ ਅੰਤਿ ਮਧਿ ਪ੍ਰਭੁ ਸੋਈ ॥ ਆਪੇ ਕਰਤਾ ਕਰੇ ਸੁ ਹੋਈ ॥ ਭ੍ਰਮੁ ਭਉ ਮਿਟਿਆ ਸਾਧਸੰਗ ਤੇ ਦਾਲਿਦ ਨ ਕੋਈ ਘਾਲਕਾ ॥ ੬ ॥ ਊਤਮ ਬਾਣੀ ਗਾਉ ਗੋੁਪਾਲਾ ॥ ਸਾਧਸੰਗਤਿ ਕੀ ਮੰਗਹੁ ਰਵਾਲਾ ॥ ਬਾਸਨ ਮੇਟਿ ਨਿਬਾਸਨ ਹੋਈਐ ਕਲਮਲ ਸਗਲੇ ਜਾਲਕਾ ॥ ੭ ॥ ਸੰਤਾ ਕੀ ਇਹ ਰੀਤਿ ਨਿਰਾਲੀ ॥ ਪਾਰਬ੍ਰਹਮ ਕਰਿ ਦੇਖਹਿ ਨਾਲੀ ॥ ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ ॥ ੮ ॥ ਜਹ ਦੇਖਾ ਤਹ ਅੰਤਰਜਾਮੀ ॥ ਨਿਮਖ ਨ ਵਿਸਰਹੁ ਪ੍ਰਭ ਮੇਰੇ ਸੁਆਮੀ ॥ ਸਿਮਰਿ ਸਿਮਰਿ ਜੀਵਹਿ ਤੇਰੇ ਦਾਸਾ ਬਨਿ ਜਲਿ ਪੂਰਨ ਬਾਲਕਾ ॥ ੯ ॥ ਤਤੀ ਵਾਉ ਨ ਤਾ ਕਉ ਲਾਗੈ ॥ ਸਿਮਰਤ ਨਾਮੁ ਅਨਦਿਨੁ ਜਾਗੈ ॥ ਅਨਦ ਬਿਨੋਦ ਕਰੇ ਹਰਿ ਸਿਮਰਨੁ ਤਿਸੁ ਮਾਇਆ ਸੰਗਿ ਨ ਤਾਲਕਾ ॥ ੧੦ ॥ ਰੋਗ ਸੋਗ ਦੂਖ ਤਿਸੁ ਨਾਹੀ ॥ ਸਾਧਸੰਗਿ ਹਰਿ ਕੀਰਤਨੁ ਗਾਹੀ ॥ ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ ਸੁਣਿ ਬੇਨੰਤੀ ਖਾਲਕਾ ॥ ੧੧ ॥ ਨਾਮ ਰਤਨੁ ਤੇਰਾ ਹੈ ਪਿਆਰੇ ॥ ਰੰਗਿ ਰਤੇ ਤੇਰੈ ਦਾਸ ਅਪਾਰੇ ॥ ਤੇਰੈ ਰੰਗਿ ਰਤੇ ਤੁਧੁ ਜੇਹੇ ਵਿਰਲੇ ਕੇਈ ਭਾਲਕਾ ॥ ੧੨ ॥ ਤਿਨ ਕੀ ਧੂੜਿ ਮਾਂਗੈ ਮਨੁ ਮੇਰਾ ॥ ਜਿਨ ਵਿਸਰਹਿ ਨਾਹੀ ਕਾਹੂ ਬੇਰਾ ॥ ਤਿਨ ਕੈ ਸੰਗਿ ਪਰਮ ਪਦੁ ਪਾਈ ਸਦਾ ਸੰਗੀ ਹਰਿ ਨਾਲਕਾ ॥ ੧੩ ॥ ਸਾਜਨੁ ਮੀਤੁ ਪਿਆਰਾ ਸੋਈ ॥ ਏਕੁ ਦ੍ਰਿੜਾਏ ਦੁਰਮਤਿ ਖੋਈ ॥

ਕਾਮੁ ਕ੍ਰੋਧੁ ਅਹੰਕਾਰੁ ਤਜਾਏ ਤਿਸੁ ਜਨ ਕਉ ਉਪਦੇਸੁ ਨਿਰਮਾਲਕਾ॥ ੧੪॥ ਤੁਧੁ ਵਿਣੁ ਨਾਹੀ ਕੋਈ ਮੇਰਾ॥ ਗੁਰਿ ਪਕੜਾਏ ਪ੍ਰਭ ਕੇ ਪੈਰਾ॥ ਹਉ ਬਲਿਹਾਰੀ ਸਤਿਗੁਰ ਪੂਰੇ ਜਿਨਿ ਖੰਡਿਆ ਭਰਮੁ ਅਨਾਲਕਾ॥ ੧੫॥ ਸਾਸਿ ਸਾਸਿ ਪ੍ਰਭੁ ਬਿਸਰੈ ਨਾਹੀ॥ ਆਠ ਪਹਰ ਹਰਿ ਹਰਿ ਕਉ ਧਿਆਈ॥ ਨਾਨਕ ਸੰਤ ਤੇਰੈ ਰੰਗਿ ਰਾਤੇ ਤੂ ਸਮਰਥੁ ਵਡਾਲਕਾ॥ ੧੬॥ ੪॥ ੧੩॥

## ਮਹਾਤਮ

*ਇਸ ਸ਼ਬਦ ਦੇ ਬਾਲਕ ਦੀ ਰੱਖਿਆ ਵਾਸਤੇ ਪੰਜ ਪਾਠ ਕਰਕੇ ਅਰਦਾਸ ਕਰਨੀ ਬਾਲਕ ਨੂੰ ਕੋਈ ਕਸ਼ਟ ਨਹੀਂ ਹੋਵੇਗਾ।*

## ਸ਼ਬਦ ਨੰ: ੧੪੬

## ਗਉੜੀ ਮਹਲਾ ੫॥ (ਪੰਨਾ ੧੯੧)

ਸੂਕੇ ਹਰੇ ਕੀਏ ਖਿਨ ਮਾਹੇ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ॥ ੧॥ ਕਾਟੇ ਕਸਟ ਪੂਰੇ ਗੁਰਦੇਵ॥ ਸੇਵਕ ਕਉ ਦੀਨੀ ਅਪੁਨੀ ਸੇਵ॥ ੧॥ ਰਹਾਉ॥ ਮਿਟਿ ਗਈ ਚਿੰਤ ਪੁਨੀ ਮਨ ਆਸਾ॥ ਕਰੀ ਦਇਆ ਸਤਿਗੁਰਿ ਗੁਣਤਾਸਾ॥ ੨॥ ਦੁਖ ਨਾਠੇ ਸੁਖ ਆਇ ਸਮਾਏ॥ ਢੀਲ ਨ ਪਰੀ ਜਾ ਗੁਰਿ ਫੁਰਮਾਏ॥ ੩॥ ਇਛ ਪੁਨੀ ਪੂਰੇ ਗੁਰ ਮਿਲੇ॥ ਨਾਨਕ ਤੇ ਜਨ ਸੁਫਲ ਫਲੇ॥ ੪॥ ੫੮॥ ੧੨੭॥

## ਮਹਾਤਮ

*ਇਸ ਸ਼ਬਦ ਦਾ ਪਾਠ ਅੰਮ੍ਰਿਤ ਵੇਲੇ ਐਤਵਾਰ ਇਕਾਦਸ਼ੀ ਤੋਂ ਆਰੰਭ ਕਰਕੇ ੪੦ ਦਿਨਾਂ ਵਿਚ ੨੦ ਹਜ਼ਾਰ ਕਰਨਾ। ਸੁੱਕਾ ਹੋਇਆ ਬੱਚਾ ਹਰਿਆ ਭਰਿਆ ਹੋ ਜਾਏਗਾ। ਇਸ ਤਰ੍ਹਾਂ ਇਸ ਸ਼ਬਦ ਨੂੰ ਸਿੱਧ ਕਰਕੇ ੧੧ ਹਜ਼ਾਰ ੧੧ ਮਹੀਨਿਆਂ ਵਿਚ ਇਸਦਾ ਪਾਠ ਕੀਤਾ ਜਾਵੇ ਤਾਂ ਪੁੱਤਰ ਪੈਦਾ ਹੋਵੇ। ਸੁੱਕੇ ਬਾਗ ਨੂੰ ਪਾਣੀ ਮੰਤ੍ਰ ਕੇ ਛਿੜਕੇ ਤਾਂ ਬਾਗ ਹਰਿਆ ਹੋ ਜਾਏਗਾ।*

ਸ਼ਬਦ ਨੰ: ੧੪੭

## ਗਉੜੀ ਮਹਲਾ ੫ ॥ (ਪੰਨਾ ੨੦੦)

**ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥ ੧ ॥ ਰਹਾਉ ॥ ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥ ੧ ॥ ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧਸੰਗਿ ਹਰਿ ਅੰਮ੍ਰਿਤੁ ਪੀਵੈ ॥ ੨ ॥ ੧੦੩ ॥ ੧੭੨ ॥**

## ਮਹਾਤਮ

*ਇਸ ਸ਼ਬਦ ਦਾ ਪਾਠ ਐਤਵਾਰ ਅਸ਼ਟਮੀ ਨੂੰ ਆਰੰਭ ਕਰਕੇ ਇਕ ਹਜ਼ਾਰ ਰੋਜ਼ ਸੱਤ ਦਿਨ ਕਰਨਾ। ਬੱਚੇ ਨੂੰ ਅਥਵਾ ਹੋਰ ਕਿਸੇ ਪੁਰਸ਼ ਇਸਤਰੀ ਨੂੰ ਸੀਤਲਾ (ਮਾਤਾ) ਨਿਕਲੀ ਹੋਵੇ ਤਾਂ ਇਸ ਸ਼ਬਦ ਦੇ ਪਾਠ ਨਾਲ ਰੋਗੀ ਦੀ ਰਖਿਆ ਹੁੰਦੀ ਹੈ।*

ਸ਼ਬਦ ਨੰ: ੧੪੮

## ਸਿਰੀਰਾਗੁ ਮਹਲਾ ੧ ਘਰੁ ਦੂਜਾ ੨ ॥ (ਪੰਨਾ ੨੩)

**ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥ ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥ ੧ ॥ ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ ॥ ੧ ॥ ਰਹਾਉ ॥ ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥ ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥ ੨ ॥ ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥ ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥ ੩ ॥ ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥ ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ ॥ ੪ ॥ ੨੫ ॥**

## ਮਹਾਤਮ

*ਇਸ ਸ਼ਬਦ ਦਾ ਪਾਠ ਅੰਮ੍ਰਿਤ ਵੇਲੇ ੧੦੧ ਵਾਰ ਰੋਜ਼ ਲਗਾਤਾਰ ੪੦ ਦਿਨ ਕਰਨਾ। ਇਸ ਦਾ ਫਲ ਇਹ ਹੋਵੇਗਾ ਕਿ ਜਿਹੜੀ ਪਤੀਬ੍ਰਤਾ ਬੀਬੀ ਇਸ ਪਾਠ*

ਨੂੰ ਸ਼ਰਧਾ ਪ੍ਰੇਮ ਨਾਲ ਪੂਰਾ ਕਰ ਲਵੇਗੀ ਉਸਦੇ ਪਤੀ ਦੀ ਉਮਰ ਲੰਮੀ ਹੋਵੇਗੀ ਤੇ ਪਤੀ ਵਲੋਂ ਸਦਾ ਸੁਖੀ ਰਹੇਗੀ ।

### ਸ਼ਬਦ ਨੰ: ੧੪੯

## ਗਉੜੀ ਕਬੀਰ ਜੀ॥ (ਪੰਨਾ ੩੨੭)

ਕਤ ਨਹੀ ਠਉਰ ਮੂਲੁ ਕਤ ਲਾਵਉ॥ ਖੋਜਤ ਤਨ ਮਹਿ ਠਉਰ ਨ ਪਾਵਉ॥ ੧॥ ਲਾਗੀ ਹੋਇ ਸੁ ਜਾਨੈ ਪੀਰ॥ ਰਾਮ ਭਗਤਿ ਅਨੀਆਲੇ ਤੀਰ॥ ੧॥ ਰਹਾਉ॥ ਏਕ ਭਾਇ ਦੇਖਉ ਸਭ ਨਾਰੀ॥ ਕਿਆ ਜਾਨਉ ਸਹ ਕਉਨ ਪਿਆਰੀ॥ ੨॥ ਕਹੁ ਕਬੀਰ ਜਾ ਕੈ ਮਸਤਕਿ ਭਾਗੁ॥ ਸਭ ਪਰਹਰਿ ਤਾ ਕਉ ਮਿਲੈ ਸੁਹਾਗੁ॥ ੩॥

## ਮਹਾਤਮ

ਇਸ ਸ਼ਬਦ ਦੇ ਪਾਠ ਨੂੰ ਜੇਹੜੀ ਪਤੀਬ੍ਰਤਾ ਇਸਤ੍ਰੀ ਅੰਮ੍ਰਿਤ ਵੇਲੇ ੧੦੧ ਵਾਰ ਰੋਜ਼ ਲਗਾਤਾਰ ੪੧ ਦਿਨ ਕਰੇਗੀ ਉਸ ਦਾ ਪਤੀ ਅਰੋਗ ਤੇ ਲੰਮੀ ਉਮਰ ਵਾਲਾ ਹੋਵੇਗਾ ।

### ਸ਼ਬਦ ਨੰ: ੧੫੦

## ਮ: ੫ ॥ (ਪੰਨਾ ੩੨੦)

ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ॥ ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ॥ ੨॥ ਪਉੜੀ॥ ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ॥ ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ॥ ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ॥ ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥ ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ॥ ੯॥

## ਮਹਾਤਮ

ਇਸ ਸ਼ਬਦ ਦਾ ਪਾਠ ਕਿਸੇ ਖੂਹ ਉਤੇ ਬੈਠ ਕੇ ਅੰਮ੍ਰਿਤ ਵੇਲੇ ਸ਼ੁਕਲ ਪੱਖ

*ਵਿਚ ੧੦੧ ਵਾਰ ਰੋਜ਼ ਲਗਾਤਾਰ ੨੧ ਦਿਨ ਕਰਨਾ, ਇਸ ਦੇ ਸਿੱਧ ਕਰਨ ਨਾਲ ਸ਼ਰਧਾਵਾਨ ਪਰੇਮੀ, ਨੇਮੀ, ਗੁਰਮੁਖ ਦੀ ਉਮਰ ਲੰਮੀ ਹੋ ਜਾਂਦੀ ਹੈ। ਜੇ ਇਸ ਨੂੰ ਰੋਜ਼ ਹੀ ਪੰਜ ਵਾਰ ਪੜ੍ਹਿਆ ਜਾਵੇ ਤਾਂ ਆਰੋਗ ਜੀਵਨ ਬਣਿਆਂ ਰਹਿੰਦਾ ਹੈ।*

## ਸ਼ਬਦ ਨੰ: ੧੫੧

## ਸੋਰਠਿ ਮਹਲਾ ੫ ॥ (ਪੰਨਾ ੬੨੮)

ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥ ਅਨਦ ਕਰਹਿ ਨਰ ਨਾਰੀ ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥ ੧ ॥ ਸੰਤਹੁ ਸੁਖੁ ਹੋਆ ਸਭ ਥਾਈ ॥ ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ॥ ਰਹਾਉ ॥ ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥ ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ ਸਾਚੁ ਵਖਾਨਾ ॥ ੨ ॥ ੧੩ ॥ ੭੭ ॥

## ਮਹਾਤਮ

*ਇਸ ਸ਼ਬਦ ਦਾ ਪਾਠ ਸ਼ੁਕਲਾ ਪੱਖ ਵਿਚ ਹਰ ਰੋਜ਼ ਇਕ ਸੌ ਇਕ ਵਾਰ ਲਗਾਤਾਰ ੨੧ ਦਿਨ ਕੀਤਾ ਜਾਵੇ ਤਾਂ ਘਰ ਵਿਚ ਲੜਕੇ ਲੜਕੀ ਦੇ ਸ਼ਗਨਾਂ ਸਬੰਧੀ ਖੁਸ਼ੀਆਂ ਦੇ ਕਾਰਜ ਹੁੰਦੇ ਰਹਿਣ।*

## ਸ਼ਬਦ ਨੰ: ੧੫੨

## ਸੂਹੀ ਮਹਲਾ ੪ ਛੰਤ ॥ (ਪੰਨਾ ੭੭੫)

ਹਰਿ ਪ੍ਰਭਿ ਕਾਜੁ ਰਚਾਇਆ ॥ ਗੁਰਮੁਖਿ ਵੀਆਹਣਿ ਆਇਆ ॥ ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾ ਧਨ ਕੰਤ ਪਿਆਰੀ ॥ ਸੰਤ ਜਨਾ ਮਿਲਿ ਮੰਗਲ ਗਾਏ ਹਰਿ ਜੀਉ ਆਪਿ ਸਵਾਰੀ ॥ ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ ॥ ਨਾਨਕ ਪ੍ਰਭੁ ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ ॥ ੪ ॥ ੧ ॥

## ਮਹਾਤਮ

ਇਸ ਸ਼ਬਦ ਦਾ ਪਾਠ ਲਗਾਤਾਰ ੨੧ ਦਿਨਾਂ ਵਿਚ ੪੨ ਹਜ਼ਾਰ ਅੰਮ੍ਰਿਤ ਵੇਲੇ ਕੀਤਾ ਜਾਵੇ ਤਾਂ ਲੜਕੀ ਦੀ ਤਥਾ ਲੜਕੇ ਦੀ (ਜਿਸਦਾ ਨਾਮ ਲੈਕੇ ਪਾਠ ਆਰੰਭ ਕੀਤਾ ਜਾਵੇ) ਕੁੜਮਾਈ ਸ਼ੀਘਰ ਹੀ ਹੋ ਜਾਂਦੀ ਹੈ ।

ਸ਼ਬਦ ਨੰ: ੧੫੩

### ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੧)

ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤੁ ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥ ਤੂੰ ਮੇਰੀ ਪਤਿ ਤੂਹੈ ਮੇਰਾ ਗਹਣਾ ॥ ਤੁਝ ਬਿਨੁ ਨਿਮਖੁ ਜਾਈ ਰਹਣਾ ॥ ੧ ॥ ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥ ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥ ੧ ॥ ਰਹਾਉ ॥ ਜਿਉ ਤੁਮ ਰਾਖਹੁ ਤਿਵ ਹੀ ਰਹਨਾ ॥ ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥ ਜਹ ਪੇਖਉ ਤਹਾ ਤੁਮ ਬਸਨਾ ॥ ਨਿਰਭਉ ਨਾਮੁ ਜਪਉ ਤੇਰਾ ਰਸਨਾ ॥ ੨ ॥ ਤੂੰ ਮੇਰੀ ਨਵ ਨਿਧਿ ਤੂੰ ਭੰਡਾਰੁ ॥ ਰੰਗ ਰਸਾ ਤੂੰ ਮਨਹਿ ਅਧਾਰੁ ॥ ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ ॥ ੩ ॥ ਮਨ ਤਨ ਅੰਤਰਿ ਤੁਹੀ ਧਿਆਇਆ ॥ ਮਰਮੁ ਤੁਮਾਰਾ ਗੁਰ ਤੇ ਪਾਇਆ ॥ ਸਤਿਗੁਰ ਤੇ ਦ੍ਰਿੜਿਆ ਇਕੁ ਏਕੈ ॥ ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥ ੪ ॥

## ਮਹਾਤਮ

ਇਸ ਸ਼ਬਦ ਨੂੰ ਰੋਜ਼ ੧੦੧ ਵਾਰ ਲਗਾਤਾਰ ੨੧ ਦਿਨ ਜਪਣ ਕਰਕੇ ਹਰ ਕਿਸੇ ਤੋਂ ਲਾਭ ਪੁੱਜਦਾ ਹੈ ਅਤੇ ਪਰਿਵਾਰ ਆਗਿਆਕਾਰੀ ਹੁਕਮ ਮੰਨਣ ਵਾਲਾ ਹੋ ਜਾਂਦਾ ਹੈ ।

ਸ਼ਬਦ ਨੰ: ੧੫੪

### ਆਸਾ ਮਹਲਾ ੫ ਛੰਤ ੨ ॥ (ਪੰਨਾ ੪੫੮)

ਅਪਰਾਧੀ ਮਤਿ ਹੀਨੁ ਨਿਰਗੁਨੁ ਅਨਾਥੁ ਨੀਚੁ ॥ ਸਠ ਕਠੋਰੁ

ਕੁਲਹੀਨੁ ਬਿਆਪਤ ਮੋਹ ਕੀਚੁ ॥ ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ ॥ ਬਨਿਤਾ ਬਿਨੋਦ ਅਨੰਦ ਮਾਇਆ ਅਗਿਆਨਤਾ ਲਪਟਾਵਏ ॥ ਖਿਸੈ ਜੋਬਨੁ ਬਧੈ ਜਰੂਆ ਦਿਨ ਨਿਹਾਰੇ ਸੰਗਿ ਮੀਚੁ ॥ ਬਿਨਵੰਤਿ ਨਾਨਕ ਆਸ ਤੇਰੀ ਸਰਣਿ ਸਾਧੂ ਰਾਖੁ ਨੀਚੁ ॥ ੨ ॥

## *ਮਹਾਤਮ*

*ਇਸ ਸ਼ਬਦ ਨੂੰ ੧੦੧ ਵਾਰ ਰੋਜ਼ ਅੰਮ੍ਰਿਤ ਵੇਲੇ ਲਗਾਤਾਰ ੨੧ ਦਿਨ ਪੜ੍ਹਨ ਕਰਕੇ, ਅਮੋੜ ਧੀ ਪੁੱਤਰ ਆਗਿਆਕਾਰ, ਹੁਕਮ ਮੰਨਣ ਵਾਲਾ ਹੋ ਜਾਂਦਾ ਹੈ। ਘਰ ਦਾ ਕੰਮ ਕਾਜ ਮਾਤਾ ਪਿਤਾ ਦੀ ਆਗਿਆ ਅਨੁਸਾਰ ਕਰਨ ਲੱਗ ਪਵੇਗਾ।*

### *ਸ਼ਬਦ ਨੰ: ੧੫੫*

***ਰਾਗੁ ਵਡਹੰਸੁ ਮਹਲਾ ੫ ਛੰਤ ਘਰੁ ੪ ॥*** *(ਪੰਨਾ ੫੭੬)*

ੴ ਸਤਿਗੁਰ ਪ੍ਰਸਾਦਿ ॥ ਗੁਰ ਮਿਲਿ ਲਧਾ ਜੀ ਰਾਮੁ ਪਿਆਰਾ ਰਾਮ ॥ ਇਹੁ ਤਨੁ ਮਨੁ ਦਿਤੜਾ ਵਾਰੋ ਵਾਰਾ ਰਾਮ ॥ ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ ਕਾਂਣਿ ਜਮਾਣੀ ॥ ਅਸਥਿਰੁ ਥੀਆ ਅੰਮ੍ਰਿਤੁ ਪੀਆ ਰਹਿਆ ਆਵਣ ਜਾਣੀ ॥ ਸੋ ਘਰੁ ਲਧਾ ਸਹਜਿ ਸਮਧਾ ਹਰਿ ਕਾ ਨਾਮੁ ਅਧਾਰਾ ॥ ਕਹੁ ਨਾਨਕ ਸੁਖਿ ਮਾਣੇ ਰਲੀਆਂ ਗੁਰ ਪੂਰੇ ਕੰਉ ਨਮਸਕਾਰਾ ॥ ੧ ॥

## *ਮਹਾਤਮ*

*ਇਸ ਸ਼ਬਦ ਨੂੰ ਰੋਜ਼ ਯਾਰ੍ਹਾਂ ਵਾਰ ਅੰਮ੍ਰਿਤ ਵੇਲੇ ਪੜ੍ਹੀਏ ਤਾਂ ਗੁਆਚੀ ਹੋਈ ਚੀਜ਼ ਤਥਾ ਘਰ ਦਾ ਕੋਈ ਸਬੰਧੀ ਬਾਹਰ ਚਲਿਆ ਗਿਆ ਹੋਵੇ ਤਾਂ ਲੱਭ ਪੈਂਦਾ ਹੈ। ਪਾਠ ਉਤਨਾ ਸਮਾਂ ਕਰੀ ਹੀ ਜਾਣਾ ਚਾਹੀਦਾ ਹੈ ਜਦ ਤਕ ਕਾਰਜ ਪੂਰਾ ਨਾ ਹੋ ਜਾਵੇ। ਅਰਦਾਸ ਵੀ ਗੁਰੂ ਮਹਾਰਾਜ ਜੀ ਅਗੇ ਰੋਜ਼ ਹੀ ਕਰਨੀ ਚਾਹੀਦੀ ਹੈ।*

## ਮਾਝ ਮਹਲਾ ੫ ॥ (ਪੰਨਾ ੧੦੪)

ਆਉ ਸਾਜਨ ਸੰਤ ਮੀਤ ਪਿਆਰੇ॥ ਮਿਲਿ ਗਾਵਹ ਗੁਣ ਅਗਮ ਅਪਾਰੇ॥ ਗਾਵਤ ਸੁਣਤ ਸਭੇ ਹੀ ਮੁਕਤੇ ਸੋ ਧਿਆਈਐ ਜਿਨਿ ਹਮ ਕੀਏ ਜੀਉ॥ ੧॥ ਜਨਮ ਜਨਮ ਕੇ ਕਿਲਬਿਖ ਜਾਵਹਿ॥ ਮਨਿ ਚਿੰਦੇ ਸੇਈ ਫਲ ਪਾਵਹਿ॥ ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ॥ ੨॥ ਨਾਮੁ ਜਪਤ ਸਰਬ ਸੁਖੁ ਪਾਈਐ॥ ਸਭੁ ਭਉ ਬਿਨਸੈ ਹਰਿ ਹਰਿ ਧਿਆਈਐ॥ ਜਿਨਿ ਸੇਵਿਆ ਸੋ ਪਾਰਗਿਰਾਮੀ ਕਾਰਜ ਸਗਲੇ ਥੀਏ ਜੀਉ॥ ੩॥ ਆਇ ਪਇਆ ਤੇਰੀ ਸਰਣਾਈ॥ ਜਿਉ ਭਾਵੈ ਤਿਉ ਲੈਹਿ ਮਿਲਾਈ॥ ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ ਸਚੁ ਨਾਨਕ ਅੰਮ੍ਰਿਤੁ ਪੀਏ ਜੀਉ॥ ੪॥੨੮॥੩੫॥

## ਮਹਾਤਮ

*ਇਸ ਸ਼ਬਦ ਦਾ ੫੦੦ ਪਾਠ ਰੋਜ਼ ਸੱਤ ਦਿਨ ਕਰਨ ਨਾਲ ਗੁਆਚਾ ਹੋਇਆ ਧੀ ਪੁੱਤ੍ਰ ਲੱਭ ਪੈਂਦਾ ਹੈ, ਪਾਠ ਸ਼ਨਿਚਰਵਾਰ ਆਰੰਭ ਕਰਕੇ ਰਾਤ ਸਮੇਂ ਕਰਨਾ ਚਾਹੀਏ।*

### ਸ਼ਬਦ ਨੰ: ੧੫੭

## ਸਲੋਕ ਮਃ ੫ ॥ (ਪੰਨਾ ੯੬੪)

ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ॥
ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥ ੧॥

## ਮਹਾਤਮ

*ਇਸ ਸ਼ਬਦ ਦੇ ਅੰਮ੍ਰਿਤ ਵੇਲੇ ਸੂਰਜ ਵਲ ਮੂੰਹ ਕਰਕੇ ੨੧ ਦਿਨ ਲਗਾਤਾਰ ਪੰਜ ਸੌ ਪਾਠ ਰੋਜ਼ ਕਰਨ ਨਾਲ ਗਵਾਚਾ ਹੋਇਆ ਜਾਂ ਲੜ ਝਗੜ ਕੇ ਗੁੱਸੇ ਨਾਲ ਬਾਹਰ ਗਿਆ ਹੋਇਆ ਪੁੱਤਰ, ਪਤੀ ਜਾਂ ਕੋਈ ਹੋਰ ਪਿਆਰਾ ਪਰੇਮੀ ਮਿੱਤ੍ਰ ਆਦਿਕ*

*ਸ਼ੀਘਰ ਹੀ ਘਰ ਆ ਜਾਵੇਗਾ।*

### *ਸ਼ਬਦ ਨੰ: ੧੫੮*

## *ਸਲੋਕ ਮਹਲਾ ੫ ॥* *(ਪੰਨਾ ੧੪੨੯)*

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥ ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥ ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ॥ ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥ ੧॥

## *ਮਹਾਤਮ*

*ਇਸ ਸ਼ਬਦ ਦੇ ਰੋਜ਼ ੧੦੧ ਪਾਠ ਅੰਮ੍ਰਿਤ ਵੇਲੇ ੨੧ ਦਿਨ ਕਰਨ ਕਰਕੇ ਵਿੱਛੁੜਿਆ ਹੋਇਆ ਪ੍ਰੇਮੀ ਮਿਲ ਪੈਂਦਾ ਹੈ।*

### *ਸ਼ਬਦ ਨੰ: ੧੫੯*

## *ਤੁਖਾਰੀ ਛੰਤ ਮਹਲਾ ੫ ॥* *(ਪੰਨਾ ੧੧੧੭)*

ੴ ਸਤਿਗੁਰ ਪ੍ਰਸਾਦਿ॥ ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ॥ ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ॥ ਇਹੁ ਮਨੁ ਭੀਨਾ ਜਿਉ ਜਲ ਮੀਨਾ ਲਾਗਾ ਰੰਗੁ ਮੁਰਾਰਾ॥ ਕੀਮਤਿ ਕਹੀ ਨ ਜਾਈ ਠਾਕੁਰ ਤੇਰਾ ਮਹਲੁ ਅਪਾਰਾ॥ ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ॥ ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ॥ ੧॥ ਇਹੁ ਤਨੁ ਮਨੁ ਤੇਰਾ ਸਭਿ ਗੁਣ ਤੇਰੇ॥ ਖੰਨੀਐ ਵੰਞਾ ਦਰਸਨ ਤੇਰੇ॥ ਦਰਸਨ ਤੇਰੇ ਸੁਣਿ ਪ੍ਰਭ ਮੇਰੇ ਨਿਮਖ ਦ੍ਰਿਸਟਿ ਪੇਖਿ ਜੀਵਾ॥ ਅੰਮ੍ਰਿਤ ਨਾਮੁ ਸੁਨੀਜੈ ਤੇਰਾ ਕਿਰਪਾ ਕਰਹਿ ਤ ਪੀਵਾ॥ ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ॥ ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ॥ ੨॥

## ਮਹਾਤਮ

*ਇਸ ਸ਼ਬਦ ਦੇ ੫੦੦ ਪਾਠ ਰੋਜ਼ ੧੧ ਦਿਨ ਲਗਾਤਾਰ ਅੰਮ੍ਰਿਤ ਵੇਲੇ ਕਰਨ ਨਾਲ ਚਿਰ ਤੋਂ ਵਿੱਛੜਿਆ ਹੋਇਆ ਕੋਈ ਸਨਬੰਧੀ ਤਥਾ ਪਿਆਰਾ ਜਿਸ ਦਾ ਨਾਮ ਲੈਕੇ ਅਰਦਾਸ ਕਰਕੇ ਪਾਠ ਕੀਤਾ ਜਾਵੇ ਸ਼ੀਘਰ ਹੀ ਆਣ ਮਿਲਦਾ ਹੈ।*

### ਸ਼ਬਦ ਨੰ: ੧੬੦

### ਰਾਗੁ ਸੂਹੀ ਮਹਲਾ ੧ ਘਰੁ ੩ ॥ (ਪੰਨਾ ੭੬੪)

ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ॥ ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ॥ ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ॥ ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ॥ ਸਗਲੀ ਜੋਤਿ ਜਾਤਾ ਤੂ ਸੋਈ ਮਿਲਿਆ ਭਾਇ ਸੁਭਾਏ॥ ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ॥ ੧ ॥

## ਮਹਾਤਮ

*ਇਸ ਸ਼ਬਦ ਦਾ ੨੧ ਦਿਨ ਅੰਮ੍ਰਿਤ ਵੇਲੇ ਹਰ ਰੋਜ਼ ੫੦੦ ਵਾਰ ਜਾਪ ਕੀਤਾ ਜਾਵੇ ਤਾਂ ਜਿਸਦੇ ਮਿਲਣ ਦੀ ਖਿੱਚ ਹੋਵੇ ਉਹ ਛੇਤੀ ਤੋਂ ਛੇਤੀ ਆ ਮਿਲਦਾ ਹੈ।*

### ਸ਼ਬਦ ਨੰ: ੧੬੧

### ਮਾਝ ਮਹਲਾ ੪ ॥ (ਪੰਨਾ ੯੫)

ਹਰਿ ਜਨ ਸੰਤ ਮਿਲਹੁ ਮੇਰੇ ਭਾਈ॥ ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ॥ ਮੇਰੀ ਸਰਧਾ ਪੂਰਿ ਜਗਜੀਵਨ ਦਾਤੇ ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ॥ ੧ ॥ ਮਿਲਿ ਸਤਸੰਗਿ ਬੋਲੀ ਹਰਿ ਬਾਣੀ॥ ਹਰਿ ਹਰਿ ਕਥਾ ਮੇਰੈ ਮਨਿ ਭਾਣੀ॥ ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ॥ ੨ ॥ ਵਡਭਾਗੀ ਹਰਿ ਸੰਗਤਿ ਪਾਵਹਿ॥ ਭਾਗਹੀਨ ਭ੍ਰਮਿ ਚੋਟਾ ਖਾਵਹਿ॥ ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ

ਜੀਉ ॥ ੩ ॥ ਮੈ ਆਇ ਮਿਲਹੁ ਜਗਜੀਵਨ ਪਿਆਰੇ ॥ ਹਰਿ ਹਰਿ ਨਾਮੁ ਦਇਆ ਮਨਿ ਧਾਰੇ ॥ ਗੁਰਮਤਿ ਨਾਮੁ ਮੀਠਾ ਮਨਿ ਭਾਇਆ ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥ ੪ ॥੪ ॥

## ਮਹਾਤਮ

*ਇਸ ਸ਼ਬਦ ਨੂੰ ਜੇਕਰ ਕਿਸੇ ਵਗਦੇ ਜਲ ਦੇ ਕਿਨਾਰੇ ਬੈਠਕੇ ਸੰਧਿਆ ਸਮੇਂ ੨੧ ਦਿਨ ਲਗਾਤਾਰ ਰੋਜ਼ ੧੨੫ ਵਾਰ ਜਪਿਆ ਜਾਵੇ ਤਾਂ ਲੰਮੇਂ ਸਮੇਂ ਤੋਂ ਵਿਗੜਿਆ ਹੋਇਆ ਸੱਜਣ ਤਥਾ ਸਨਬੰਧੀ ਜਿਸ ਦਾ ਨਾਮ ਲੈਕੇ ਅਰਦਾਸ ਕਰਕੇ ਪਾਠ ਆਰੰਭ ਕੀਤਾ ਜਾਵੇ, ਛੇਤੀ ਹੀ ਆਣ ਮਿਲਦਾ ਹੈ।*

### ਸ਼ਬਦ ਨੰ: ੧੬੨

### ਮਾਰੂ ਮਹਲਾ ੫ ॥ (ਪੰਨਾ ੧੦੧੮)

ਆਉ ਜੀ ਤੂ ਆਉ ਹਮਾਰੈ ਹਰਿ ਜਸੁ ਸ੍ਰਵਨ ਸੁਨਾਵਨਾ ॥ ੧ ॥ ਰਹਾਉ ॥ ਤੁਧੁ ਆਵਤ ਮੇਰਾ ਮਨੁ ਤਨੁ ਹਰਿਆ ਹਰਿ ਜਸੁ ਤੁਮ ਸੰਗਿ ਗਾਵਨਾ ॥ ੧ ॥ ਸੰਤ ਕ੍ਰਿਪਾ ਤੇ ਹਿਰਦੈ ਵਾਸੈ ਦੂਜਾ ਭਾਉ ਮਿਟਾਵਨਾ ॥ ੨ ॥ ਭਗਤ ਦਇਆ ਤੇ ਬੁਧਿ ਪਰਗਾਸੈ ਦੁਰਮਤਿ ਦੂਖ ਤਜਾਵਨਾ ॥ ੩ ॥ ਦਰਸਨੁ ਭੇਟਤ ਹੋਤ ਪੁਨੀਤਾ ਪੁਨਰਪਿ ਗਰਭਿ ਨ ਪਾਵਨਾ ॥ ੪ ॥ ਨਉ ਨਿਧਿ ਰਿਧਿ ਸਿਧਿ ਪਾਈ ਜੋ ਤੁਮਰੈ ਮਨਿ ਭਾਵਨਾ ॥ ੫ ॥ ਸੰਤ ਬਿਨਾ ਮੈ ਥਾਉ ਨ ਕੋਈ ਅਵਰ ਨ ਸੂਝੈ ਜਾਵਨਾ ॥ ੬ ॥ ਮੋਹਿ ਨਿਰਗੁਨ ਕਉ ਕੋਇ ਨ ਰਾਖੈ ਸੰਤਾ ਸੰਗਿ ਸਮਾਵਨਾ ॥ ੭ ॥ ਕਹੁ ਨਾਨਕ ਗੁਰਿ ਚਲਤੁ ਦਿਖਾਇਆ ਮਨ ਮਧੇ ਹਰਿ ਹਰਿ ਗਾਵਨਾ ॥ ੮ ॥ ੨ ॥ ੫ ॥

## ਮਹਾਤਮ

*ਇਸ ਸ਼ਬਦ ਦੇ ਮੱਧਿਆਨ ਸਮੇਂ ਇਕਾਂਤ ਬੈਠ ਕੇ ੨੧ ਦਿਨ ਲਗਾਤਾਰ ੧੧ ਪਾਠ ਰੋਜ਼ ਕੀਤੇ ਜਾਣ ਤਾਂ ਰੁੱਸਿਆ ਹੋਇਆ ਪੁਰਖ ਤਥਾ ਇਸਤਰੀ ਆਪਣੇ ਆਪ ਹੀ ਮੰਨ ਜਾਂਦਾ ਹੈ ਅਤੇ ਆਗਿਆ ਮੰਨਣ ਵਾਲਾ ਬਣ ਜਾਂਦਾ ਹੈ।*

ਸ਼ਬਦ ਨੰ: ੧੬੩

ਟੋਡੀ ਮਃ ੫ ॥ (ਪੰਨਾ ੭੧੬)

ਮਾਈ ਮੇਰੇ ਮਨ ਕੀ ਪਿਆਸ॥ ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸ॥ ਰਹਾਉ॥ ਸਿਮਰਉ ਨਾਮੁ ਨਿਰੰਜਨ ਕਰਤੇ ਮਨ ਤਨ ਤੇ ਸਭਿ ਕਿਲਵਿਖ ਨਾਸ॥ ਪੂਰਨ ਪਾਰਬ੍ਰਹਮ ਸੁਖ ਦਾਤੇ ਅਬਿਨਾਸੀ ਬਿਮਲ ਜਾ ਕੋ ਜਾਸ॥ ੧॥ ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ॥ ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ॥ ੨॥੫॥੨੪॥

## ਮਹਾਤਮ

*ਇਸ ਸ਼ਬਦ ਦੇ ਰਾਤ ਢਲੀ ਡੇਢ ਪਹਿਰ ਰਾਤ ਰਹਿੰਦੀ ਵੇਲੇ ੧੦੫ ਪਾਠ ਰੋਜ਼ ਪੰਜ ਦਿਨ ਕੀਤੇ ਜਾਣ ਤਾਂ ਚਿਰਾਂ ਤੋਂ ਵਿੱਛੜਿਆ ਜਾਂ ਗੁੱਸੇ ਹੋਇਆ ਹੋਇਆ ਇਸਤਰੀ ਪੁਰਸ਼ ਜਿਸ ਦਾ ਨਾਮ ਲੈ ਕੇ ਅਰਦਾਸ ਕਰਕੇ ਜਾਪ ਆਰੰਭ ਕੀਤਾ ਜਾਵੇ ਥੋੜੇ ਦਿਨਾਂ ਵਿਚ ਹੀ ਗਲੇ ਆਣ ਲਗਦਾ ਹੈ।*

ਸ਼ਬਦ ਨੰ: ੧੬੪

ਵਡਹੰਸੁ ਮਹਲਾ ੩ ॥ (ਪੰਨਾ ੫੮੩)

ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰਿ॥ ਅਵਗਣਵੰਤੀ ਪਿਰੁ ਨ ਜਾਣਈ ਮੁਠੀ ਰੋਵੈ ਕੰਤ ਵਿਸਾਰਿ॥ ਰੋਵੈ ਕੰਤ ਸੰਮਾਲਿ ਸਦਾ ਗੁਣ ਸਾਰਿ ਨਾ ਪਿਰੁ ਮਰੈ ਨ ਜਾਏ॥ ਗੁਰਮੁਖਿ ਜਾਤਾ ਸਬਦਿ ਪਛਾਤਾ ਸਾਚੈ ਪ੍ਰੇਮਿ ਸਮਾਏ॥ ਜਿਨਿ ਅਪਣਾ ਪਿਰੁ ਨਹੀ ਜਾਤਾ ਕਰਮ ਬਿਧਾਤਾ ਕੂੜਿ ਮੁਠੀ ਕੂੜਿਆਰੇ॥ ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰੇ॥ ੧॥

## ਮਹਾਤਮ

*ਇਸ ਸ਼ਬਦ ਦੇ ਐਤਵਾਰ ਆਰੰਭ ਕਰਕੇ ੧੦੧ ਪਾਠ ਰੋਜ਼ ਅੰਮ੍ਰਿਤ ਵੇਲੇ ੪੧*

*ਦਿਨ ਲਗਾਤਾਰ ਕੀਤਾ ਜਾਵੇ ਤਾਂ ਪਤੀ ਦੀ ਇਸਤਰੀ ਨਾਲ ਅਥਵਾ ਇਸਤਰੀ ਦੀ ਪਤੀ ਨਾਲ ਬਹੁਤ ਪ੍ਰੀਤ ਹੋ ਜਾਂਦੀ ਹੈ।*

### ਸ਼ਬਦ ਨੰ: ੧੬੫

## ਵਡਹੰਸ ਮਃ ੩ ॥ (ਪੰਨਾ ੫੮੪)

**ਰੋਵਹਿ ਪਿਰਹਿ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ॥ ਜਿਨੀ ਚਲਣੁ ਸਹੀ ਜਾਣਿਆ ਸਤਿਗੁਰੁ ਸੇਵਹਿ ਨਾਮੁ ਸਮਾਲੇ॥ ਸਦਾ ਨਾਮੁ ਸਮਾਲੇ ਸਤਿਗੁਰੁ ਹੈ ਨਾਲੇ ਸਤਿਗੁਰੁ ਸੇਵਿ ਸੁਖੁ ਪਾਇਆ॥ ਸਬਦੇ ਕਾਲੁ ਮਾਰਿ ਸਚੁ ਉਰਿ ਧਾਰਿ ਫਿਰਿ ਆਵਣ ਜਾਣੁ ਨ ਹੋਇਆ॥ ਸਚਾ ਸਾਹਿਬੁ ਸਚੀ ਨਾਈ ਵੇਖੈ ਨਦਰਿ ਨਿਹਾਲੇ॥ ਰੋਵਹਿ ਪਿਰਹੁ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ॥ ੧ ॥**

## ਮਹਾਤਮ

*ਇਸ ਸ਼ਬਦ ਦਾ ਪਾਠ ਮੰਗਲਵਾਰ ਆਰੰਭ ਕਰਕੇ ੪੫ ਦਿਨ ਲਗਾਤਾਰ ਅੰਮ੍ਰਿਤ ਵੇਲੇ ਇਕ ਹਜ਼ਾਰ ਰੋਜ਼ ਕੀਤਾ ਜਾਵੇ ਤਾਂ ਵਿੱਛੁੜੇ ਹੋਏ ਪਤੀ ਦਾ ਮਿਲਾਪ ਹੋ ਜਾਂਦਾ ਹੈ ਅਤੇ ਆਪਸ ਵਿਚ ਪ੍ਰੀਤ ਵਧਦੀ ਹੈ।*

### ਸ਼ਬਦ ਨੰ: ੧੬੬

## ਤੁਖਾਰੀ ਮਹਲਾ ੧ ॥ (ਪੰਨਾ ੧੧੧੧)

**ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ॥ ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ॥ ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ॥ ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈ ਲਗੀ ਤਾਤੇ॥ ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ॥ ਨਾਨਕ ਸਚੇ ਨਾਮ ਵਿਹੂਣੀ ਭੁਲਿ ਭੁਲਿ ਪਛੋਤਾਣੀ॥ ੧ ॥**

## ਮਹਾਤਮ

*ਇਸ ਸ਼ਬਦ ਦੇ ਹਰ ਰੋਜ਼ ਅੰਮ੍ਰਿਤ ਵੇਲੇ ੨੧ ਪਾਠ ੪੦ ਦਿਨ ਲਗਾਤਾਰ ਕਰਨ ਨਾਲ ਛੁੱਟੜ ਇਸਤਰੀ ਦਾ ਪਤੀ ਉਸਨੂੰ ਫੇਰ ਪਿਆਰ ਨਾਲ ਆਪਣੇ ਘਰ ਵਿਚ ਵਸਾ ਲੈਂਦਾ ਹੈ।*

### ਸ਼ਬਦ ਨੰ: ੧੬੭

## ਰਾਗੁ ਗਉੜੀ ਪੂਰਬੀ ਛੰਤ ਮਹਲਾ ੧॥ (ਪੰਨਾ ੨੪੨)

ਮਿਲੁ ਸਖੀ ਸਹੇਲੜੀਹੋ ਹਮ ਪਿਰੁ ਰਾਵੇਹਾ॥ ਗੁਰ ਪੁਛਿ ਲਿਖਉਗੀ ਜੀਉ ਸਬਦਿ ਸਨੇਹਾ॥ ਸਬਦੁ ਸਾਚਾ ਗੁਰਿ ਦਿਖਾਇਆ ਮਨਮੁਖੀ ਪਛੁਤਾਣੀਆ॥ ਨਿਕਸਿ ਜਾਤਉ ਰਹੈ ਅਸਥਿਰੁ ਜਾਮਿ ਸਚੁ ਪਛਾਣਿਆ॥ ਸਾਚ ਕੀ ਮਤਿ ਸਦਾ ਨਉਤਨ ਸਬਦਿ ਨੇਹੁ ਨਵੇਲਓ॥ ਨਾਨਕ ਨਦਰੀ ਸਹਜਿ ਸਾਚਾ ਮਿਲਹੁ ਸਖੀ ਸਹੇਲੀਹੋ॥ ੩॥

## ਮਹਾਤਮ

*ਇਸ ਸ਼ਬਦ ਦਾ ਪਾਠ ਲਗਾਤਾਰ ੧੫ ਦਿਨ ਅੰਮ੍ਰਿਤ ਵੇਲੇ ਯਾਰ੍ਹਾਂ ਵਾਰ ਕਰਨ ਨਾਲ ਇਸਤਰੀ ਦਾ ਗੁੱਸਿਆ ਹੋਇਆ ਪਤੀ ਸੁਲਾਹ ਸਫਾਈ ਨਾਲ ਫੇਰ ਘਰ ਆ ਜਾਂਦਾ ਹੈ।*

### ਸ਼ਬਦ ਨੰ: ੧੬੮

## ਗਉੜੀ ਛੰਤ ਮਹਲਾ ੧॥ (ਪੰਨਾ ੨੪੩)

ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ॥ ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ॥ ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ॥ ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ॥ ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ॥ ਨਾਨਕ ਸਾਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ॥ ੧॥

## ਮਹਾਤਮ

*ਇਸ ਸ਼ਬਦ ਦਾ ਸੂਰਜ ਵੱਲ ਮੂੰਹ ਕਰਕੇ ੨੧ ਦਿਨ ਲਗਾਤਾਰ ਯਾਰ੍ਹਾਂ ਵਾਰ ਪਾਠ ਰੋਜ਼ ਕਰਨ ਨਾਲ ਰੁਸ ਕੇ ਘਰੋਂ ਗਿਆ ਹੋਇਆ ਪਤੀ ਵਾਪਸ ਘਰ ਆ ਕੇ ਸੁਲਾਹ ਸਫਾਈ ਨਾਲ ਵੱਸਣ ਲੱਗ ਜਾਂਦਾ ਹੈ।*

### ਸ਼ਬਦ ਨੰ ੧੬੯

## ਚਉਬੋਲੇ ਮਹਲਾ ੫॥ (ਪੰਨਾ ੧੩੬੪)

**ਲਖ ਘਾਟੀਂ ਊਚੌ ਘਨੋ ਚੰਚਲ ਚੀਤ ਬਿਹਾਲ॥ ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ॥ ੯॥**

## ਮਹਾਤਮ

*ਇਸ ਸ਼ਬਦ ਦਾ ਪਾਠ ਸੋਮਵਾਰ ਤੋਂ ਆਰੰਭ ਕਰਕੇ ੧੦੧ ਪਾਠ ਰੋਜ਼ ਕਰਨ ਨਾਲ ੪੦ ਦਿਨ ਦੇ ਵਿਚ ਹੀ ਵਿੱਛੁੜੇ ਹੋਏ ਮਿੱਤਰਾਂ ਦਾ ਮੇਲ ਹੋ ਜਾਂਦਾ ਹੈ।*

### ਸ਼ਬਦ ਨੰ: ੧੭੦

## ਸੋਰਠਿ ਮਹਲਾ ੫॥ (ਪੰਨਾ ੬੨੬)

**ਗੁਰ ਅਪੁਨੇ ਬਲਿਹਾਰੀ॥ ਜਿਨਿ ਪੂਰਨ ਪੈਜ ਸਵਾਰੀ॥ ਮਨ ਚਿੰਦਿਆ ਫਲੁ ਪਾਇਆ॥ ਪ੍ਰਭੁ ਅਪੁਨਾ ਸਦਾ ਧਿਆਇਆ॥ ੧॥ ਸੰਤਹੁ ਤਿਸੁ ਬਿਨੁ ਅਵਰੁ ਨ ਕੋਈ॥ ਕਰਣ ਕਾਰਣ ਪ੍ਰਭੁ ਸੋਈ॥ ਰਹਾਉ॥ ਪ੍ਰਭਿ ਅਪਨੈ ਵਰ ਦੀਨੇ॥ ਸਗਲ ਜੀਅ ਵਸਿ ਕੀਨੇ॥ ਜਨ ਨਾਨਕ ਨਾਮੁ ਧਿਆਇਆ॥ ਤਾ ਸਗਲੇ ਦੂਖ ਮਿਟਾਇਆ॥ ੨॥**

## ਮਹਾਤਮ

*ਇਸ ਸ਼ਬਦ ਦਾ ਪਾਠ ਚੜ੍ਹਦੇ ਸੂਰਜ ਦਿਸ਼ਾ ਵਲ ਮੂੰਹ ਕਰਕੇ ਯਾਰ੍ਹਾਂ ਦਿਨ ੧੦੧ ਵਾਰ ਰੋਜ਼ ਕਰਨ ਨਾਲ ਜਿਸ ਨੂੰ ਆਪਣੇ ਵੱਸ ਕਰਨਾ ਹੋਵੇ, ਉਹ ਵੱਸ ਹੋ ਜਾਂਦਾ ਹੈ। ਪਾਠ ਆਰੰਭ ਸਮੇਂ ਉਸਦਾ ਨਾਮ ਲੈ ਕੇ ਅਰਦਾਸ ਕਰਕੇ ਪਾਠ ਆਰੰਭ ਕਰਨਾ।*

# ਪ੍ਰਕਰਣ ਪੰਦ੍ਰਵਾਂ

## (ਭੂਤ ਪ੍ਰੇਤ ਦਾ ਸਾਇਆ ਦੂਰ ਹੋਵੇ)

### ਸ਼ਬਦ ਨੰ: ੧੭੧

### ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨ (ਪੰਨਾ ੮੭੪)

ਭੈਰਉ ਭੂਤ ਸੀਤਲਾ ਧਾਵੈ॥ ਖਰ ਬਾਹਨੁ ਉਹੁ ਛਾਰੁ ਉਡਾਵੈ॥ ੧॥ ਹਉ ਤਉ ਏਕੁ ਰਮਈਆ ਲੈਹਉ॥ ਆਨ ਦੇਵ ਬਦਲਾਵਨਿ ਦੈਹਉ॥ ੧॥ ਰਹਾਉ॥ ਸਿਵ ਸਿਵ ਕਰਤੇ ਜੋ ਨਰੁ ਧਿਆਵੈ॥ ਬਰਦ ਚਢੇ ਡਉਰੂ ਢਮਕਾਵੈ॥ ੨॥ ਮਹਾ ਮਾਈ ਕੀ ਪੂਜਾ ਕਰੈ॥ ਨਰ ਸੈ ਨਾਰਿ ਹੋਇ ਅਉਤਰੈ॥ ੩॥ ਤੂ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ॥ ੪॥ ਗੁਰਮਤਿ ਰਾਮ ਨਾਮ ਗਹੁ ਮੀਤਾ॥ ਪ੍ਰਣਵੈ ਨਾਮਾ ਇਉ ਕਹੈ ਗੀਤਾ॥ ੫॥ ੨॥ ੬॥

## ਮਹਾਤਮ

*ਇਸ ਸ਼ਬਦ ਦੇ ੧੧ ਪਾਠ ਹਮੇਸ਼ਾਂ ਕਰਨ ਨਾਲ ਭੂਤ ਪਰੇਤ ਕਦੀ ਨੇੜੇ ਨਹੀਂ ਆਉਂਦਾ।*

### ਸ਼ਬਦ ਨੰ: ੧੭੨

### ਗੋਂਡ ਮਹਲਾ ੫॥ (ਪੰਨਾ ੮੬੮)

ਨਾਮੁ ਨਿਰੰਜਨੁ ਨੀਰਿ ਨਰਾਇਣ॥ ਰਸਨਾ ਸਿਮਰਤ ਪਾਪ ਬਿਲਾਇਣ॥ ੧॥ ਰਹਾਉ॥ ਨਾਰਾਇਣ ਸਭ ਮਾਹਿ ਨਿਵਾਸ॥ ਨਾਰਾਇਣ ਘਟਿ ਘਟਿ ਪਰਗਾਸ॥ ਨਾਰਾਇਣ ਕਹਤੇ ਨਰਕਿ ਨ ਜਾਹਿ॥ ਨਾਰਾਇਣ ਸੇਵਿ ਸਗਲ ਫਲ ਪਾਹਿ॥ ੧॥ ਨਾਰਾਇਣ ਮਨ ਮਾਹਿ ਅਧਾਰ॥ ਨਾਰਾਇਣ ਬੋਹਿਥ ਸੰਸਾਰ॥ ਨਾਰਾਇਣ ਕਹਤ ਜਮੁ ਭਾਗਿ ਪਲਾਇਣ॥ ਨਾਰਾਇਣ ਦੰਤ ਭਾਨੇ ਡਾਇਣ॥

੨ ॥ ਨਾਰਾਇਣ ਸਦ ਸਦ ਬਖਸਿੰਦ॥ ਨਾਰਾਇਣ ਕੀਨੇ ਸੂਖ ਅਨੰਦ॥ ਨਾਰਾਇਣ ਪ੍ਰਗਟ ਕੀਨੋ ਪਰਤਾਪ॥ ਨਾਰਾਇਣ ਸੰਤ ਕੋ ਮਾਈ ਬਾਪ॥ ੩ ॥ ਨਾਰਾਇਣ ਸਾਧਸੰਗਿ ਨਰਾਇਣ॥ ਬਾਰੰ ਬਾਰ ਨਰਾਇਣ ਗਾਇਣ॥ ਬਸਤੁ ਅਗੋਚਰ ਗੁਰ ਮਿਲਿ ਲਹੀ॥ ਨਾਰਾਇਣ ਓਟ ਨਾਨਕ ਦਾਸ ਗਹੀ॥ ੪ ॥੧੭॥੧੯॥

## *ਮਹਾਤਮ*

*ਇਸ ਸ਼ਬਦ ਦੇ ਪਾਠ ਕਰਨ ਨਾਲ ਡਾਇਣ ਤੋਂ ਰਖਿਆ ਹੋਵੇ, ਜਿਉਂ ਜਿਉਂ ਸ਼ਬਦ ਦਾ ਪਾਠ ਹੋਵੇ ਤਿਉਂ ਤਿਉਂ ਡਾਇਣ ਨੂੰ ਕਸ਼ਟ ਹੋਵੇ ਤੇ ਭੱਜ ਜਾਵੇ।*

### *ਸ਼ਬਦ ਨੰ: ੧੭੩*

## ਗਉੜੀ ੧੩ ਕਬੀਰ ਜੀ॥(ਪੰਨਾ ੩੩੮)

ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ॥ ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ॥ ੧ ॥ ਬੰਦੇ ਬੰਦਗੀ ਇਕਤੀਆਰ॥ ਸਾਹਿਬੁ ਰੋਸੁ ਧਰਉ ਕਿ ਪਿਆਰੁ॥ ੧ ॥ ਰਹਾਉ॥ ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ ਨਾਰਿ॥ ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ॥ ੨ ॥੧੮॥ ੬੯॥

## *ਮਹਾਤਮ*

*ਇਸ ਸ਼ਬਦ ਦਾ ਪਾਠ ਅੰਮ੍ਰਿਤ ਵੇਲੇ ਪੂਰਬ ਦਿਸ਼ਾ ਵੱਲ ਮੂੰਹ ਕਰਕੇ ਯਾਰ੍ਹਾਂ ਵਾਰ ਪ੍ਰਤਿ ਦਿਨ ਲਗਾਤਾਰ ੨੧ ਦਿਨ ਜੇ ਪੁਰਸ਼ ਕਰੇ ਤਾਂ ਉਸਨੂੰ ਸੁੰਦਰ ਇਸਤ੍ਰੀ ਮਿਲਦੀ ਹੈ ਅਤੇ ਜੇਕਰ ਇਸਤਰੀ ਕਰੇ ਤਾਂ ਉਸ ਨੂੰ ਸੁੰਦਰ ਪਤੀ ਮਿਲਦਾ ਹੈ।*

### *ਸ਼ਬਦ ਨੰ: ੧੭੪*

## (ਮੁਕੱਦਮੇ ਵਿਚ ਜਿੱਤ ਹੋਵੇ)

## ਬਾਣੀ ਸਧਨੇ ਕੀ ਰਾਗੁ ਬਿਲਾਵਲੁ॥ (ਪੰਨਾ ੮੫੮)

ੴ ਸਤਿਗੁਰ ਪ੍ਰਸਾਦਿ॥ ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥ ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥

੧ ॥ ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥ ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥ ੧ ॥ ਰਹਾਉ ॥ ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ ॥ ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥ ੨ ॥ ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥ ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥ ੩ ॥ ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥ ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥ ੪ ॥ ੧ ॥

## ਮਹਾਤਮ

*ਜਦੋਂ ਕੋਈ ਮੁਕੱਦਮਾ ਜਾਂ ਹੋਰ ਕੋਈ ਭੀੜ ਆ ਬਣੇ ਤਦੋਂ ਇਸ ਸ਼ਬਦ ਦਾ ਪਾਠ ਪੰਜ ਵਾਰ ਰੋਜ਼ ਅੰਮ੍ਰਿਤ ਵੇਲੇ ਦੁਪਹਿਰ ਵੇਲੇ ਅਤੇ ਸੰਧਿਆ ਸਮੇਂ ਕਰਨਾ। ਫਿਰ ਜਿਸ ਦਿਨ ਮੁਕੱਦਮੇ ਦੀ ਪੇਸ਼ੀ ਹੋਵੇ ਉਸ ਦਿਨ ਇਸ਼ਨਾਨ ਕਰਕੇ ਅਰਦਾਸਾ ਸੋਧਕੇ ਆਪਣਾ ਪਹਿਰਾਵਾ ਅਕਾਲੀ ਸਿੰਘ ਤਥਾ ਗੁਰਮੁਖਾਂ ਵਾਲਾ ਬਣਾ ਲੈਣਾ। ਫਿਰ ਇਸ ਸ਼ਬਦ ਦਾ ਪਾਠ ਮੂੰਹ ਵਿਚ ਕਰਦੇ ਕਰਦੇ ਹੀ ਕਚਹਿਰੀ ਜਾਣਾ ਤੇ ਪਾਠ ਕਰੀ ਹੀ ਜਾਣਾ। ਹਾਕਮ ਦੇ ਸਾਹਮਣੇ ਖੜੇ ਹੋ ਕੇ ਵੀ ਜਦ ਤਕ ਬਿਆਨ ਆਰੰਭ ਨਾ ਹੋਣ ਪਾਠ ਕਰਦੇ ਰਹਿਣਾ। ਬਸ ਭਾਵੇਂ ਕਿਤਨਾ ਵੀ ਭਾਰਾ ਮੁਕੱਦਮਾ ਕਿਉਂ ਨਾ ਹੋਵੇ, ਸਤਿਗੁਰੂ ਜੀ ਵਲੋਂ ਅਜਗੈਬੀ ਸਹਾਇਤਾ ਹੋਵੇਗੀ ਤੇ ਮੁਕੱਦਮੇ ਵਿਚੋਂ ਛੁਟਕਾਰਾ ਹੋ ਜਾਵੇਗਾ, ਨਿਸਚਾ ਦ੍ਰਿੜ ਰਖਣਾ।*

### ਸ਼ਬਦ ਨੰ: ੧੭੫

### ਆਸਾ ਮਹਲਾ ੫ ॥ (ਪੰਨਾ ੩੮੨)

ਜਾ ਤੂੰ ਸਾਹਿਬੁ ਤਾ ਭਉ ਕੇਹਾ ਹਉ ਤੁਧੁ ਬਿਨੁ ਕਿਸੁ ਸਾਲਾਹੀ ॥ ਏਕੁ ਤੂੰ ਤਾ ਸਭੁ ਕਿਛੁ ਹੈ ਮੈ ਤੁਧੁ ਬਿਨੁ ਦੂਜਾ ਨਾਹੀ ॥ ੧ ॥ ਬਾਬਾ ਬਿਖੁ ਦੇਖਿਆ ਸੰਸਾਰੁ ॥ ਰਖਿਆ ਕਰਹੁ ਗੁਸਾਈ ਮੇਰੇ ਮੈ ਨਾਮੁ ਤੇਰਾ ਆਧਾਰੁ ॥ ੧ ॥ ਰਹਾਉ ॥ ਜਾਣਹਿ ਬਿਰਥਾ ਸਭਾ ਮਨ ਕੀ ਹੋਰੁ ਕਿਸੁ ਪਹਿ ਆਖਿ ਸੁਣਾਈਐ ॥ ਵਿਣੁ ਨਾਵੈ ਸਭੁ ਜਗੁ ਬਉਰਾਇਆ ਨਾਮੁ ਮਿਲੈ ਸੁਖੁ ਪਾਈਐ ॥ ੨ ॥ ਕਿਆ ਕਹੀਐ

ਕਿਸੁ ਆਖਿ ਸੁਣਾਈਐ ਜਿ ਕਹਣਾ ਸੁ ਪ੍ਰਭ ਜੀ ਪਾਸਿ ॥ ਸਭੁ ਕਿਛੁ ਕੀਤਾ ਤੇਰਾ ਵਰਤੈ ਸਦਾ ਸਦਾ ਤੇਰੀ ਆਸ ॥ ੩ ॥ ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ ਇਤ ਉਤ ਤੁਝਹਿ ਧਿਆਉ ॥ ਨਾਨਕ ਕੇ ਪ੍ਰਭ ਸਦਾ ਸੁਖਦਾਤੇ ਮੈ ਤਾਣੁ ਤੇਰਾ ਇਕੁ ਨਾਉ ॥ ੪ ॥ ੭ ॥ ੪੬ ॥

## *ਮਹਾਤਮ*

*ਇਸ ਸ਼ਬਦ ਨੂੰ ਹਰ ਰੋਜ਼ ਸਵੇਰੇ ਅੰਮ੍ਰਿਤ ਵੇਲੇ ੨੧ ਦਿਨ ਸੱਤ ਵਾਰ ਪੜ੍ਹਿਆ ਜਾਵੇ ਤਾਂ ਮੁਕੱਦਮੇ ਵਿਚ ਜਿੱਤ ਹੋ ਜਾਂਦੀ ਹੈ। ਮੁਕੱਦਮੇ ਦੀ ਤਰੀਕ ਵਾਲੇ ਦਿਨ ਇਸ ਸ਼ਬਦ ਦੇ ਪੰਜ ਪਾਠ ਕਰਕੇ ਗੁਰਦੁਆਰੇ ਗੁਰੂ ਸਾਹਿਬ ਨੂੰ ਮਥਾ ਟੇਕ ਕੇ ਅਰਦਾਸ ਕਰਕੇ ਕਚਹਿਰੀ ਨੂੰ ਜਾਣਾ ਤੇ ਇਸ ਸ਼ਬਦ ਦਾ ਪਾਠ ਜਦ ਤਕ ਹਾਕਮ ਦੇ ਸਾਹਮਣੇ ਖੜੇ ਨਾ ਹੋ ਜਾਓ ਮੂੰਹ ਵਿਚ ਕਰਦੇ ਹੀ ਰਹਿਣਾ, ਸਤਿਗੁਰੂ ਜੀ ਹਰ ਪ੍ਰਕਾਰ ਸਹਾਇਤਾ ਕਰਨਗੇ।*

### *ਸ਼ਬਦ ਨੰ: ੧੭੬*

*(ਭੀੜ ਅਪਦਾ ਸਮੇਂ ਸਹਾਇਤਾ ਹੋਵੇ)*

### *ਸਿਰੀਰਾਗੁ ਮਹਲਾ ੫ ॥* *(ਪੰਨਾ ੭੦)*

ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥ ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥ ੧ ॥ ਸਾਹਿਬੁ ਨਿਤਾਣਿਆ ਕਾ ਤਾਣੁ ॥ ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥ ੧ ॥ ਰਹਾਉ ॥ ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥ ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥ ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥ ੨ ॥ ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥ ਗ੍ਰਿਸਤਿ ਕੁਟੰਬਿ ਪਲੇਟਿਆ ਕਦੇ

ਹਰਖੁ ਕਦੇ ਸੋਗੁ ॥ ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥ ੩ ॥ ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥ ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥ ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥ ੪ ॥ ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ ॥ ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ ॥ ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥ ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥ ੫ ॥ ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥ ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥ ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥ ੬ ॥ ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥ ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥ ਲਸਕਰ ਤਰਕਸ ਬੰਦ ਬੰਦ ਜੀਉ ਜੀਉ ਸਗਲੀ ਕੀਤ ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥ ੭ ॥ ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥ ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ ॥ ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥ ਚਿਤਿ ਨ ਆਇਓ ਪਾਰਬ੍ਰਹਮੁ ਜਮਕੰਕਰ ਵਸਿ ਪਰਿਆ ॥ ੮ ॥ ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥ ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥ ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ ॥ ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ ॥ ੯ ॥ ੧ ॥

## ਮਹਾਤਮ

*ਇਸ ਸ਼ਬਦ ਦਾ ਪਾਠ ਭਾਵੇਂ ਕਿਤਨੀ ਵੱਡੀ ਤੋਂ ਵੱਡੀ ਬਿਪਤਾ ਹੋਵੇ. ਉਸ ਨੂੰ ਦੂਰ ਕਰਨ ਵਾਸਤੇ ੩੧ ਵਾਰ ਪੜ੍ਹਕੇ ਅਰਦਾਸ ਕੀਤੀ ਜਾਵੇ ਤਾਂ ਸਭ ਮੁਸ਼ਕਲਾਂ ਹੱਲ ਹੋ ਜਾਂਦੀਆਂ ਹਨ।*

### ਸ਼ਬਦ ਨੰ: ੧੭੭

### ਗਉੜੀ ਮਹਲਾ ੫ ॥ (ਪੰਨਾ ੨੦੩)

**ਭੁਜ ਬਲ ਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ ॥ ੧ ॥ ਰਹਾਉ ॥ ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ਆਰਤ ਦੁਆਰਿ ਰਟਤ ਪਿੰਗੁਰੀਆ ॥ ੧ ॥ ਦੀਨਾ ਨਾਥ ਅਨਾਥ ਕਰੁਣਾ ਮੈ ਸਾਜਨ ਮੀਤ ਪਿਤਾ ਮਹਤਰੀਆ ॥ ਚਰਨ ਕਵਲ ਹਿਰਦੈ ਗਹਿ ਨਾਨਕ ਭੈ ਸਾਗਰ ਸੰਤ ਪਾਰਿ ਉਤਰੀਆ ॥ ੨ ॥ ੨ ॥ ੧੧੫ ॥**

## ਮਹਾਤਮ

*ਇਸ ਸ਼ਬਦ ਦਾ ਪਾਠ ਐਤਵਾਰ ਤੋਂ ਆਰੰਭ ਕਰਕੇ ਜੇਕਰ ੨੧ ਦਿਨ ਰੋਜ਼ ਸੌ ਵਾਰ ਕੀਤਾ ਜਾਵੇ ਤਾਂ ਸਰਬ ਪ੍ਰਕਾਰ ਦੀ ਸਹਾਇਤਾ ਹੁੰਦੀ ਹੈ।*

### ਸ਼ਬਦ ਨੰ ੧੭੮

### ਰਾਗੁ ਗਉੜੀ ਬੈਰਾਗਣਿ ਮਹਲਾ ੫ ॥ (ਪੰਨਾ ੨੦੩)

**੧ੴ ਸਤਿਗੁਰ ਪ੍ਰਸਾਦਿ ॥ ਦਯ ਗੁਸਾਈ ਮੀਤੁਲਾ ਤੂੰ ਸੰਗਿ ਹਮਾਰੈ ਬਾਸੁ ਜੀਉ ॥ ੧ ॥ ਰਹਾਉ ॥ ਤੁਝ ਬਿਨੁ ਘਰੀ ਨ ਜੀਵਨਾ ਧ੍ਰਿਗੁ ਰਹਣਾ ਸੰਸਾਰਿ ॥ ਜੀਅ ਪ੍ਰਾਣ ਸੁਖ ਦਾਤਿਆ ਨਿਮਖ ਨਿਮਖ ਬਲਿਹਾਰਿ ਜੀ ॥ ੧ ॥ ਹਸਤ ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ ॥ ਮੋਹਿ ਨਿਰਗੁਨ ਮਤਿ ਥੋਰੀਆ ਤੂੰ ਸਦ ਹੀ ਦੀਨ ਦਇਆਲ ॥ ੨ ॥ ਕਿਆ ਸੁਖ ਤੇਰੇ ਸੰਮਲਾ ਕਵਨ ਬਿਧੀ ਬੀਚਾਰ ॥ ਸਰਣਿ ਸਮਾਈ ਦਾਸ ਹਿਤ ਊਚੇ ਅਗਮ ਅਪਾਰ ॥ ੩ ॥**

ਸਗਲ ਪਦਾਰਥ ਅਸਟ ਸਿਧਿ ਨਾਮ ਮਹਾ ਰਸ ਮਾਹਿ॥ ਸੁਪ੍ਰਸੰਨ ਭਏ ਕੇਸਵਾ ਸੇ ਜਨ ਹਰਿ ਗੁਣ ਗਾਹਿ॥ ੪॥ ਮਾਤ ਪਿਤਾ ਸੁਤ ਬੰਧਪੋ ਤੂੰ ਮੇਰੇ ਪ੍ਰਾਣ ਅਧਾਰ॥ ਸਾਧਸੰਗਿ ਨਾਨਕੁ ਭਜੈ ਬਿਖੁ ਤਰਿਆ ਸੰਸਾਰੁ॥ ੫॥ ੧॥ ੧੧੬॥

## ਮਹਾਤਮ

*ਇਸ ਸ਼ਬਦ ਦਾ ਪਾਠ ਸੰਗ੍ਰਾਂਦ ਵਾਲੇ ਦਿਨ ੪੧ ਵਾਰ ਕੀਤਾ ਜਾਵੇ ਤਾਂ ਮਹੀਨਾ ਭਰ ਸਰਬ ਪ੍ਰਕਾਰ ਦੀ ਰੱਖਿਆ ਹੁੰਦੀ ਹੈ। ਆਪ ਜਾਣ ਬੁੱਝ ਕੇ ਕੋਈ ਸ਼ਰਾਰਤ ਨਹੀਂ ਕਰਨੀ ਚਾਹੀਦੀ।*

## ਸ਼ਬਦ ਨੰ: ੧੭੯

### ਆਸਾ ਮਹਲਾ ੫॥ (ਪੰਨਾ ੪੦੩)

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥ ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥ ੧॥ ਸੇਵਕ ਕਉ ਨਿਕਟੀ ਹੋਇ ਦਿਖਾਵੈ॥ ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥ ੧॥ ਰਹਾਉ॥ ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ॥ ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ॥ ੨॥ ੭॥ ੧੨੯॥

## ਮਹਾਤਮ

*ਇਸ ਸ਼ਬਦ ਨੂੰ ਭੀੜ ਸਮੇਂ ਦਸ ਵਾਰ ਜਪਿਆ ਜਾਵੇ ਤਾਂ ਔਖਾ ਸਮਾਂ ਟਲ ਜਾਂਦਾ ਹੈ, ਰੱਖਿਆ ਹੁੰਦੀ ਹੈ।*

## ਸ਼ਬਦ ਨੰ: ੧੮੦

### ਰਾਗੁ ਆਸਾ ਮਹਲਾ ੧ ਛੰਤ ਘਰੁ ੨ (ਪੰਨਾ ੪੩੮)

ੴ ਸਤਿਗੁਰ ਪ੍ਰਸਾਦਿ॥ ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ॥ ਸਭਨਾ ਕਾ ਦਾਤਾ ਕਰਮ ਬਿਧਾਤਾ ਦੂਖ ਬਿਸਾਰਣਹਾਰੁ ਜੀਉ॥ ਦੂਖ ਬਿਸਾਰਣਹਾਰੁ ਸੁਆਮੀ ਕੀਤਾ

ਜਾ ਕਾ ਹੋਵੈ॥ ਕੋਟ ਕੋਟੰਤਰ ਪਾਪਾ ਕੇਰੇ ਏਕ ਘੜੀ ਮਹਿ ਖੋਵੈ॥ ਹੰਸ ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ॥ ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ॥ ੧॥

## ਮਹਾਤਮ

*ਇਸ ਸ਼ਬਦ ਨੂੰ ਇੱਕੀ ਵਾਰ ਪੜ੍ਹਕੇ ਜਿਥੇ ਵੀ ਜਾਵੇ ਉਥੇ ਹੀ ਰੱਖਿਆ ਹੋਵੇ।*

### ਸ਼ਬਦ ਨੰ: ੧੮੧

### ਸੋਰਠਿ ਮਹਲਾ ੫॥ (ਪੰਨਾ ੬੨੦)

ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ॥ ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ॥ ੧॥ ਹਰਿ ਜਨਿ ਸਿਮਰਿਆ ਨਾਮ ਅਧਾਰਿ॥ ਤਾਪੁ ਉਤਾਰਿਆ ਸਤਿਗੁਰਿ ਪੂਰੇ ਅਪਣੀ ਕਿਰਪਾ ਧਾਰਿ॥ ਰਹਾਉ॥ ਸਦਾ ਅਨੰਦ ਕਰਹ ਮੇਰੇ ਪਿਆਰੇ ਹਰਿ ਗੋਵਿਦੁ ਗੁਰਿ ਰਾਖਿਆ॥ ਵਡੀ ਵਡਿਆਈ ਨਾਨਕ ਕਰਤੇ ਕੀ ਸਾਚੁ ਸਬਦੁ ਸਤਿ ਭਾਖਿਆ॥ ੨॥ ੧੮॥ ੪੬॥

## ਮਹਾਤਮ

*ਇਸ ਸ਼ਬਦ ਨੂੰ ਭੀੜ ਸਮੇਂ ੪੦ ਵਾਰ ਪੜ੍ਹੀਏ ਤਾਂ ਹਰ ਤਕਲੀਫ ਤੋਂ ਰੱਖਿਆ ਹੁੰਦੀ ਹੈ।*

### ਸ਼ਬਦ ਨੰ: ੧੮੨

### ਸੋਰਠਿ ਮਹਲਾ ੫॥ (ਪੰਨਾ ੬੨੬)

ਆਗੈ ਸੁਖੁ ਗੁਰਿ ਦੀਆ॥ ਪਾਛੈ ਕੁਸਲ ਖੇਮ ਗੁਰਿ ਕੀਆ॥ ਸਰਬ ਨਿਧਾਨ ਸੁਖ ਪਾਇਆ॥ ਗੁਰੁ ਅਪੁਨਾ ਰਿਦੈ ਧਿਆਇਆ॥ ੧॥ ਅਪਨੇ ਸਤਿਗੁਰ ਕੀ ਵਡਿਆਈ॥ ਮਨ ਇਛੇ ਫਲ ਪਾਈ॥ ਸੰਤਹੁ ਦਿਨੁ ਦਿਨੁ ਚੜੈ ਸਵਾਈ॥ ਰਹਾਉ॥ ਜੀਅ ਜੰਤ ਸਭਿ ਭਏ ਦਇਆਲਾ ਪ੍ਰਭਿ ਅਪਨੇ ਕਰਿ ਦੀਨੇ॥ ਸਹਜ ਸੁਭਾਇ ਮਿਲੇ ਗੋਪਾਲਾ ਨਾਨਕ ਸਾਚਿ ਪਤੀਨੇ॥ ੨॥ ੩॥ ੬੭॥

## ਮਹਾਤਮ

*ਇਸ ਸ਼ਬਦ ਨੂੰ ਲੋੜ ਵੇਲੇ ੨੧ ਵਾਰ ਪੜ੍ਹਿਆ ਜਾਵੇ ਤਾਂ ਸਰਬ ਪ੍ਰਕਾਰ ਦੀ ਸੁਖ ਕੁਸ਼ਲਤਾ ਹੁੰਦੀ ਹੈ।*

### ਸ਼ਬਦ ਨੰ: ੧੯੩

### ਸੋਰਠਿ ਮਹਲਾ ੫ ॥ (ਪੰਨਾ ੬੩੦)

ਨਾਲਿ ਨਰਾਇਣੁ ਮੇਰੈ ॥ ਜਮਦੂਤੁ ਨ ਆਵੈ ਨੇਰੈ ॥ ਕੰਠਿ ਲਾਇ ਪ੍ਰਭ ਰਾਖੈ ॥ ਸਤਿਗੁਰ ਕੀ ਸਚੁ ਸਾਖੈ ॥ ੧ ॥ ਗੁਰਿ ਪੂਰੈ ਪੂਰੀ ਕੀਤੀ ॥ ਦੁਸਮਨ ਮਾਰਿ ਵਿਡਾਰੇ ਸਗਲੇ ਦਾਸ ਕਉ ਸੁਮਤਿ ਦੀਤੀ ॥ ੧ ॥ ਰਹਾਉ ॥ ਪ੍ਰਭਿ ਸਗਲੇ ਥਾਨ ਵਸਾਏ ॥ ਸੁਖਿ ਸਾਂਦਿ ਫਿਰਿ ਆਏ ॥ ਨਾਨਕ ਪ੍ਰਭ ਸਰਣਾਏ ॥ ਜਿਨਿ ਸਗਲੇ ਰੋਗ ਮਿਟਾਏ ॥ ੨ ॥

## ਮਹਾਤਮ

*ਇਸ ਸ਼ਬਦ ਨੂੰ ਹਰ ਲੋੜ ਸਮੇਂ ੪੦ ਵਾਰੀ ਪੜ੍ਹੀਏ ਤਾਂ ਹਰ ਪ੍ਰਕਾਰ ਦੀ ਸਹਾਇਤਾ ਹੁੰਦੀ ਹੈ।*

### ਸ਼ਬਦ ਨੰ: ੧੯੪

### ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ ॥ (ਪੰਨਾ ੬੫੯)

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥ ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥ ੧ ॥ ਰਾਮ ਰਾਇ ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ ਲੇਹੁ ਉਬਾਰੀ ॥ ੧ ॥ ਰਹਾਉ ॥ ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥ ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ ॥ ੨ ॥ ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥ ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥ ੩ ॥ ੧ ॥

## ਮਹਾਤਮ

*ਇਸ ਸ਼ਬਦ ਦਾ ਹਰ ਰੋਜ਼ ਅੰਮ੍ਰਿਤ ਵੇਲੇ ੧੫ ਦਿਨ ੧੦੦੦ ਪਾਠ ਕਰਨ ਨਾਲ ਸਰੀਰ ਅਰੋਗ ਹੋ ਜਾਂਦਾ ਹੈ, ਕੋਈ ਰੋਗ ਨਹੀਂ ਰਹਿੰਦਾ।*

### ਸ਼ਬਦ ਨੰ: ੧੮੫

### ਭੈਰਉ ਮਹਲਾ ੫ ॥ (ਪੰਨਾ ੧੧੩੬)

**ਊਠਤ ਸੁਖੀਆ ਬੈਠਤ ਸੁਖੀਆ ॥ ਭਉ ਨਹੀ ਲਾਗੈ ਜਾਂ ਐਸੇ ਬੁਝੀਆ ॥ ੧ ॥ ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥ ੧ ॥ ਰਹਾਉ ॥ ਸੋਇ ਅਚਿੰਤਾ ਜਾਗਿ ਅਚਿੰਤਾ ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ ॥ ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ॥ ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥ ੩ ॥ ੨ ॥**

## ਮਹਾਤਮ

*ਇਸ ਸ਼ਬਦ ਦਾ ਹਰ ਰੋਜ਼ ਇਕ ਹਜ਼ਾਰ ਪਾਠ ਲਗਾਤਾਰ ਇਕਤਾਲੀ ਦਿਨ ਕਰੀਏ ਤਾਂ ਦੁੱਖ ਦਲਿਦ੍ਰ ਤੇ ਚਿੰਤਾ ਦੂਰ ਹੋ ਜਾਂਦੀ ਹੈ ਅਤੇ ਸੁਖ ਪਰਵੇਸ਼ ਆ ਕਰਦਾ ਹੈ।*

### ਸ਼ਬਦ ਨੰ: ੧੮੬

### ਸੋਰਠਿ ਮਹਲਾ ੫ ॥ (ਪੰਨਾ ੬੩੧)

**ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ ॥ ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ ॥ ੧ ॥ ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ ॥ ਰਹਾਉ ॥ ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥ ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥ ੨ ॥ ੨੯ ॥ ੯੩ ॥**

## ਮਹਾਤਮ

*ਇਸ ਸ਼ਬਦ ਨੂੰ ਇੱਕੀ ਦਿਨ ਲਗਾਤਾਰ ਪੰਜ ਸੌ ਵਾਰ ਰੋਜ਼ ਜਪਣ ਕਰਕੇ ਬੰਦੀ ਵਿਚੋਂ ਛੁਟਕਾਰਾ ਹੋ ਜਾਂਦਾ ਹੈ।*

ਸ਼ਬਦ ਨੰ: ੧੮੭

## ਸੋਰਠਿ ਮਹਲਾ ੩ ਘਰੁ ੧ ਤਿਤੁਕੀ॥

(ਪੰਨਾ ੬੩੭)

ੴ ਸਤਿਗੁਰ ਪ੍ਰਸਾਦਿ॥ ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ॥ ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ॥ ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ॥ ੧॥ ਹਰਿ ਜੀ ਏਹ ਤੇਰੀ ਵਡਿਆਈ॥ ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ॥ ਰਹਾਉ॥ ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ॥ ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ॥ ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ॥ ੨॥ ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ॥ ਗੁਰਮੁਖਿ ਹਿਰਦੈ ਸਬਦੁ ਨ ਭੇਦਿਆ ਹਰਿ ਨਾਮਿ ਨ ਲਾਗਾ ਭਾਉ॥ ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ॥ ੩॥ ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ॥ ਮਾਇਆ ਮੋਹ ਸਭ ਲੋਕ ਹੈ ਤੇਰੀ ਤੂ ਏਕੋ ਪੁਰਖੁ ਬਿਧਾਤਾ॥ ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ॥ ੪॥ ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥ ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ॥ ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ॥ ੫॥ ਬਿਨੁ ਸਤਿਗੁਰੁ ਸੇਵੇ ਕਿਨੈ ਨ ਪਾਇਆ ਮਨਮੁਖਿ ਭਉਕਿ ਮੁਏ ਬਿਲਲਾਈ॥ ਆਵਹਿ ਜਾਵਹਿ ਠਉਰ ਨ ਪਾਵਹਿ ਦੁਖ ਮਹਿ ਦੁਖਿ ਸਮਾਈ॥ ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ ਸਹਜੇ ਸਾਚਿ ਸਮਾਈ॥ ੬॥ ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ॥ ਵੇਦ ਪੜਹਿ ਤੈ ਵਾਦ

ਵਖਾਣਹਿ ਬਿਨੁ ਹਰਿ ਪਤਿ ਗਵਾਈ॥ ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ॥ ੭॥ ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ ਦਰਿ ਸਾਚੈ ਸਚਿਆਰਾ॥ ਓਨਾ ਦੀ ਸੋਭਾ ਜੁਗਿ ਜੁਗਿ ਹੋਈ ਕੋਇ ਨ ਮੇਟਣਹਾਰਾ॥ ਨਾਨਕ ਤਿਨ ਕੈ ਸਦ ਬਲਿਹਾਰੈ ਜਿਨ ਹਰਿ ਰਾਖਿਆ ਉਰਿ ਧਾਰਾ॥ ੮॥ ੧॥

## ਮਹਾਤਮ

*ਇਸ ਸ਼ਬਦ ਨੂੰ ਭੀੜ ਸਮੇਂ ੧੨੫ ਵਾਰ ਜਪਿਆ ਜਾਵੇ ਤਾਂ ਮੁਸ਼ਕਲ ਆਸਾਨ ਹੋ ਜਾਂਦੀ ਹੈ। ਪਾਠ ਦੇ ਆਦਿ ਅੰਤ ਆਪਣੇ ਕਾਰਜ ਦੀ ਸਫਲਤਾ ਵਾਸਤੇ ਗੁਰੂ ਜੀ ਅਗੇ ਅਰਦਾਸ ਕਰਨੀ ਚਾਹੀਦੀ ਹੈ।*

### ਸ਼ਬਦ ਨੰ: ੧੮੮

### ਟੋਡੀ ਮਹਲਾ ੫ ਘਰੁ ੨ ਦੁਪਦੇ॥ (ਪੰਨਾ ੭੧੩)

੧ੴ ਸਤਿਗੁਰ ਪ੍ਰਸਾਦਿ॥ ਮਾਗਉ ਦਾਨੁ ਠਾਕੁਰ ਨਾਮ॥ ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ॥ ੧॥ ਰਹਾਉ॥ ਰਾਜੁ ਮਾਲੁ ਅਨੇਕ ਭੋਗ ਰਸ ਸਗਲ ਤਰਵਰ ਕੀ ਛਾਮ॥ ਧਾਇ ਧਾਇ ਬਹੁ ਬਿਧਿ ਕਉ ਧਾਵੈ ਸਗਲ ਨਿਰਾਰਥ ਕਾਮ॥ ੧॥ ਬਿਨੁ ਗੋਵਿੰਦ ਅਵਰੁ ਜੇ ਚਾਹਉ ਦੀਸੈ ਸਗਲ ਬਾਤ ਹੈ ਖਾਮ॥ ਕਹੁ ਨਾਨਕ ਸੰਤ ਰੇਨ ਮਾਗਉ ਮੇਰੋ ਮਨੁ ਪਾਵੈ ਬਿਸ੍ਰਾਮ॥ ੨॥ ੧॥ ੬॥

## ਮਹਾਤਮ

*ਇਸ ਸ਼ਬਦ ਨੂੰ ੧੦ ਵਾਰ ਪੜ੍ਹਕੇ ਜਿਸ ਕੰਮ ਨੂੰ ਜਾਏ ਉਸ ਵਿਚ ਫਤਹਿ ਹੋਵੇ। ਪਾਠ ਸੰਪੂਰਨ ਕਰਕੇ ਅਰਦਾਸਾ ਸੋਧ ਕੇ ਕੰਮ ਕਰਨ ਵਾਸਤੇ ਜਾਣਾ ਚਾਹੀਦਾ ਹੈ। ਨਿਸਚੇ ਹੀ ਸਫਲਤਾ ਹੁੰਦੀ ਹੈ।*

ਸ਼ਬਦ ਨੰ: ੧੮੯

## ਬਿਲਾਵਲੁ ਮਹਲਾ ੫ ॥ (ਪੰਨਾ ੮੨੬)

ਆਪਨਾ ਪ੍ਰਭੁ ਆਇਆ ਚੀਤਿ ॥ ਦੁਸਮਨ ਦੁਸਟ ਰਹੇ ਝਖ ਮਾਰਤ ਕੁਸਲੁ ਭਇਆ ਮੇਰੇ ਭਾਈ ਮੀਤ ॥ ੧ ॥ ਰਹਾਉ ॥ ਗਈ ਬਿਆਧਿ ਉਪਾਧਿ ਸਭ ਨਾਸੀ ਅੰਗੀਕਾਰੁ ਕੀਓ ਕਰਤਾਰਿ ॥ ਸਾਂਤਿ ਸੂਖ ਅਰੁ ਅਨਦ ਘਨੇਰੇ ਪ੍ਰੀਤਮ ਨਾਮੁ ਰਿਦੈ ਉਰ ਹਾਰਿ ॥ ੧ ॥ ਜੀਉ ਪਿੰਡੁ ਧਨੁ ਰਾਸਿ ਪ੍ਰਭ ਤੇਰੀ ਤੂੰ ਸਮਰਥੁ ਸੁਆਮੀ ਮੇਰਾ ॥ ਦਾਸ ਅਪੁਨੇ ਕਉ ਰਾਖਨਹਾਰਾ ਨਾਨਕ ਦਾਸ ਸਦਾ ਹੈ ਚੇਰਾ ॥ ੨ ॥ ੨੫ ॥ ੧੧੧ ॥

## ਮਹਾਤਮ

*ਜਦ ਕੋਈ ਦੁਸ਼ਮਨਾਂ ਵਲੋਂ ਉਪਾਧੀ ਖੜੀ ਕੀਤੀ ਗਈ ਹੋਵੇ ਤਾਂ ਇਸ ਸ਼ਬਦ ਦਾ ਪਾਠ ੧੦ ਵਾਰ ਕਰਕੇ ਅਰਦਾਸ ਕਰਨਾ, ਬਿਪਤਾ ਟਲ ਜਾਏਗੀ। ਦੁਸ਼ਮਨ ਢਿੱਲੇ ਪੈ ਜਾਣਗੇ।*

ਸ਼ਬਦ ਨੰ: ੧੯੦

## ਬਿਲਾਵਲੁ ਮਹਲਾ ੫ ॥ (ਪੰਨਾ ੮੨੫)

ਤਾਪ ਪਾਪ ਤੇ ਰਾਖੇ ਆਪ ॥ ਸੀਤਲ ਭਏ ਗੁਰ ਚਰਨੀ ਲਾਗੇ ਰਾਮ ਨਾਮ ਹਿਰਦੇ ਮਹਿ ਜਾਪ ॥ ੧ ॥ ਰਹਾਉ ॥ ਕਰਿ ਕਿਰਪਾ ਹਸਤ ਪ੍ਰਭਿ ਦੀਨੇ ਜਗਤ ਉਧਾਰ ਨਵ ਖੰਡ ਪ੍ਰਤਾਪ ॥ ਦੁਖ ਬਿਨਸੇ ਸੁਖ ਅਨਦ ਪ੍ਰਵੇਸਾ ਤ੍ਰਿਸਨ ਬੁਝੀ ਮਨ ਤਨ ਸਚੁ ਧ੍ਰਾਪ ॥ ੧ ॥ ਅਨਾਥ ਕੋ ਨਾਥੁ ਸਰਣਿ ਸਮਰਥਾ ਸਗਲ ਸ੍ਰਿਸਟਿ ਕੋ ਮਾਈ ਬਾਪੁ ॥ ਭਗਤਿ ਵਛਲ ਭੈ ਭੰਜਨ ਸੁਆਮੀ ਗੁਣ ਗਾਵੰਤ ਨਾਨਕ ਆਲਾਪ ॥ ੨ ॥ ੨੦ ॥ ੧੦੬ ॥

## ਮਹਾਤਮ

*ਇਸ ਸ਼ਬਦ ਦਾ ਪਾਠ ਜੇਕਰ ੨੧ ਵਾਰ ਕੀਤਾ ਜਾਵੇ ਤਾਂ ਜਿਸ ਰੋਗੀ ਨੂੰ*

*ਇਸ ਪਾਠ ਦਾ ਪਾਣੀ ਮੰਤ੍ਰ ਕੇ ਦੇਵੋ ਉਸ ਦਾ ਤਾਪ ਉਤਰ ਜਾਵੇਗਾ।*

ਸ਼ਬਦ ਨੰ: ੧੯੧

ਗੋਂਡ ਮਹਲਾ ੫ ॥ (ਪੰਨਾ ੮੬੬)

ਕਰਿ ਕਿਰਪਾ ਸੁਖ ਅਨਦ ਕਰੇਇ॥ ਬਾਲਕ ਰਾਖਿ ਲੀਏ ਗੁਰਦੇਵਿ॥ ਪ੍ਰਭ ਕਿਰਪਾਲ ਦਇਆਲ ਗੋੁਬਿੰਦ॥ ਜੀਅ ਜੰਤ ਸਗਲੇ ਬਖਸਿੰਦ॥ ੧ ॥ ਤੇਰੀ ਸਰਣਿ ਪ੍ਰਭ ਦੀਨ ਦਇਆਲ॥ ਪਾਰਬ੍ਰਹਮ ਜਪਿ ਸਦਾ ਨਿਹਾਲ॥ ੧ ॥ ਰਹਾਉ ॥ ਪ੍ਰਭ ਦਇਆਲ ਦੂਸਰ ਕੋਈ ਨਾਹੀ॥ ਘਟ ਘਟ ਅੰਤਰਿ ਸਰਬ ਸਮਾਹੀ॥ ਅਪਨੇ ਦਾਸ ਕਾ ਹਲਤੁ ਪਲਤੁ ਸਵਾਰੈ॥ ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਹਾਰੈ ॥ ੨ ॥ ਅਉਖਧ ਕੋਟਿ ਸਿਮਰਿ ਗੋਬਿੰਦ ॥ ਤੰਤੁ ਮੰਤੁ ਭਜੀਐ ਭਗਵੰਤ ॥ ਰੋਗ ਸੋਗ ਮਿਟੇ ਪ੍ਰਭ ਧਿਆਏ ॥ ਮਨ ਬਾਂਛਤ ਪੂਰਨ ਫਲ ਪਾਏ ॥ ੩ ॥ ਕਰਨ ਕਾਰਨ ਸਮਰਥ ਦਇਆਰ॥ ਸਰਬ ਨਿਧਾਨ ਮਹਾ ਬੀਚਾਰ॥ ਨਾਨਕ ਬਖਸਿ ਲੀਏ ਪ੍ਰਭਿ ਆਪਿ॥ ਸਦਾ ਸਦਾ ਏਕੋ ਹਰਿ ਜਾਪਿ॥ ੪ ॥ ੧੩ ॥ ੧੫ ॥

## ਮਹਾਤਮ

*ਇਸ ਸ਼ਬਦ ਨੂੰ ਦੁੱਖ ਕਲੇਸ਼ ਅਥਵਾ ਭੈ ਡਰ ਦੇ ਸਮੇਂ ਹਮੇਸ਼ਾਂ ੨੧ ਵਾਰ ਜਪਿਆ ਜਾਏ ਤਾਂ ਹਰ ਪ੍ਰਕਾਰ ਦੀ ਰਖਿਆ ਤੇ ਸੁਖ ਸ਼ਾਂਤੀ ਹੁੰਦੀ ਹੈ।*

ਸ਼ਬਦ ਨੰ: ੧੯੨

ਗੋਂਡ ਮਹਲਾ ੫ ॥ (ਪੰਨਾ ੮੬੮)

ਜਾ ਕਉ ਰਾਖੈ ਰਾਖਣਹਾਰੁ॥ ਤਿਸ ਕਾ ਅੰਗੁ ਕਰੇ ਨਿਰੰਕਾਰੁ॥ ੧ ॥ ਰਹਾਉ ॥ ਮਾਤ ਗਰਭ ਮਹਿ ਅਗਨਿ ਨ ਜੋਹੈ॥ ਕਾਮੁ ਕ੍ਰੋਧੁ ਲੋਭੁ ਮੋਹੁ ਨ ਪੋਹੈ॥ ਸਾਧਸੰਗਿ ਜਪੈ ਨਿਰੰਕਾਰੁ॥ ਨਿੰਦਕ ਕੈ ਮੁਹਿ ਲਾਗੈ ਛਾਰੁ॥ ੧ ॥ ਰਾਮ ਕਵਚੁ ਦਾਸ ਕਾ ਸੰਨਾਹੁ॥ ਦੂਤ ਦੁਸਟ ਤਿਸੁ ਪੋਹਤ ਨਾਹਿ॥ ਜੋ ਜੋ ਗਰਬੁ ਕਰੇ ਸੋ ਜਾਇ॥ ਗਰੀਬ ਦਾਸ

ਕੀ ਪ੍ਰਭੁ ਸਰਣਾਇ ॥ ੨ ॥ ਜੋ ਜੋ ਸਰਣਿ ਪਇਆ ਹਰਿ ਰਾਇ ॥ ਸੋ ਦਾਸੁ ਰਖਿਆ ਅਪਣੈ ਕੰਠਿ ਲਾਇ ॥ ਜੇ ਕੋ ਬਹੁਤੁ ਕਰੇ ਅਹੰਕਾਰੁ ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥ ੩ ॥ ਹੈ ਭੀ ਸਾਚਾ ਹੋਵਣਹਾਰੁ ॥ ਸਦਾ ਸਦਾ ਜਾਈਂ ਬਲਿਹਾਰ ॥ ਅਪਣੇ ਦਾਸ ਰਖੇ ਕਿਰਪਾ ਧਾਰਿ ॥ ਨਾਨਕ ਕੇ ਪ੍ਰਭ ਪ੍ਰਾਣ ਅਧਾਰ ॥ ੪ ॥ ੧੮ ॥ ੨੦ ॥

## ਮਹਾਤਮ

*ਇਸ ਸ਼ਬਦ ਦਾ ਐਤਵਾਰ ੪੦ ਵਾਰ ਪਾਠ ਕਰੇ ਤਾਂ ਸਰਬ ਪ੍ਰਕਾਰ ਦਾ ਸੁਖ ਮਿਲਦਾ ਹੈ ਅਤੇ ਵਿਘਨਾਂ ਤੋਂ ਰੱਖਿਆ ਹੁੰਦੀ ਹੈ।*

### ਸ਼ਬਦ ਨੰ: ੧੯੩

***ਰਾਗੁ ਗੋਂਡ ਬਾਣੀ ਕਬੀਰ ਜੀਉ ਕੀ ਘਰੁ ੨ ॥*** *(ਪੰਨਾ ੮੭੦)*

ੴ ਸਤਿਗੁਰ ਪ੍ਰਸਾਦਿ ॥ ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥ ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥ ੧ ॥ ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ ਹਸਤੀ ਤੋਰੁ ॥ ੧ ॥ ਰਹਾਉ ॥ ਰੇ ਮਹਾਵਤ ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ ॥ ਹਸਤਿ ਨ ਤੋਰੈ ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ ॥ ੨ ॥ ਕਿਆ ਅਪਰਾਧੁ ਸੰਤ ਹੈ ਕੀਨ੍ਹਾ ॥ ਬਾਂਧਿ ਪੋਟ ਕੁੰਚਰ ਕਉ ਦੀਨ੍ਹਾ ॥ ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ ॥ ੩ ॥ ਤੀਨਿ ਬਾਰ ਪਤੀਆ ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ ॥ ਕਹਿ ਕਬੀਰ ਹਮਰਾ ਗੋਬਿੰਦੁ ॥ ਚਉਥੇ ਪਦ ਮਹਿ ਜਨ ਕੀ ਜਿੰਦੁ ॥ ੪ ॥ ੧ ॥ ੪ ॥

## ਮਹਾਤਮ

*ਇਸ ਸ਼ਬਦ ਦਾ ਪਾਠ ਹਮੇਸ਼ਾਂ ਹੀ ਭੈ ਤਥਾ ਡਰ ਸਮੇਂ ੨੧ ਵਾਰ ਕਰਨ ਨਾਲ*

ਅਤੇ ਅਰਦਾਸ ਕਰਨ ਕਰਕੇ ਰਖਿਆ ਹੁੰਦੀ ਹੈ।

ਸ਼ਬਦ ਨੰ: ੧੯੪

## ਰਾਮਕਲੀ ਮਹਲਾ ੫ ॥ (ਪੰਨਾ ੮੮੮)

**ਕੋਟਿ ਬਿਘਨ ਨਹੀ ਆਵਹਿ ਨੇਰਿ॥ ਅਨਿਕ ਮਾਇਆ ਹੈ ਤਾ ਕੀ ਚੇਰਿ॥ ਅਨਿਕ ਪਾਪ ਤਾ ਕੇ ਪਾਨੀਹਾਰ॥ ਜਾ ਕਉ ਮਇਆ ਭਈ ਕਰਤਾਰ॥ ੧ ॥ ਜਿਸਹਿ ਸਹਾਈ ਹੋਇ ਭਗਵਾਨ॥ ਅਨਿਕ ਜਤਨ ਉਆ ਕੈ ਸਰੰਜਾਮ॥ ੧ ॥ ਰਹਾਉ॥ ਕਰਤਾ ਰਾਖੈ ਕੀਤਾ ਕਉਨੁ॥ ਕੀਰੀ ਜੀਤੋ ਸਗਲਾ ਭਵਨੁ॥ ਬੇਅੰਤ ਮਹਿਮਾ ਤਾ ਕੀ ਕੇਤਕ ਬਰਨ॥ ਬਲਿ ਬਲਿ ਜਾਈਐ ਤਾ ਕੇ ਚਰਨ॥ ੨ ॥ ਤਿਨ ਹੀ ਕੀਆ ਜਪੁ ਤਪੁ ਧਿਆਨੁ॥ ਅਨਿਕ ਪ੍ਰਕਾਰ ਕੀਆ ਤਿਨਿ ਦਾਨੁ॥ ਭਗਤੁ ਸੋਈ ਕਲਿ ਮਹਿ ਪਰਵਾਨੁ॥ ਜਾ ਕਉ ਠਾਕੁਰਿ ਦੀਆ ਮਾਨੁ॥ ੩ ॥ ਸਾਧਸੰਗਿ ਮਿਲਿ ਭਏ ਪ੍ਰਗਾਸ॥ ਸਹਜ ਸੂਖ ਆਸ ਨਿਵਾਸ॥ ਪੂਰੈ ਸਤਿਗੁਰਿ ਦੀਆ ਬਿਸਾਸ॥ ਨਾਨਕ ਹੋਏ ਦਾਸਨਿ ਦਾਸ॥ ੪ ॥ ੭ ॥ ੧੮ ॥**

## ਮਹਾਤਮ

*ਇਸ ਸ਼ਬਦ ਦਾ ਪਾਠ ਸੋਲ੍ਹਾਂ ਸੌ ਵਾਰ ਐਤਵਾਰ ਅੰਮ੍ਰਿਤ ਵੇਲੇ ਕਰਨਾ, ਚਾਲੀ ਦਿਨਾਂ ਵਿਚ ਸਭ ਪ੍ਰਕਾਰ ਦੇ ਵਿਘਨਾਂ ਦਾ ਨਾਸ ਹੋ ਜਾਏਗਾ। ਜਦ ਕੋਈ ਵਿਘਨ ਆ ਪਵੇ ਤਾਂ ਇਸ ਸ਼ਬਦ ਦਾ ਪਾਠ ਕਰਨਾ ਆਰੰਭ ਕਰ ਦਿਓ, ਵਿਘਨ ਆਪੇ ਦੂਰ ਹੋ ਜਾਏਗਾ।*

ਸ਼ਬਦ ਨੰ: ੧੯੫

## ਭੈਰਉ ਮਹਲਾ ੫ ॥ (ਪੰਨਾ ੧੧੫੦)

**ਨਾਮੁ ਲੈਤ ਕਿਛੁ ਬਿਘਨੁ ਨ ਲਾਗੈ॥ ਨਾਮੁ ਸੁਣਤ ਜਮੁ ਦੂਰਹੁ ਭਾਗੈ॥ ਨਾਮੁ ਲੈਤ ਸਭ ਦੂਖਹ ਨਾਸੁ॥ ਨਾਮੁ ਜਪਤ ਹਰਿ ਚਰਣ ਨਿਵਾਸੁ॥ ੧ ॥ ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ॥**

ਰਸਕਿ ਰਸਕਿ ਹਰਿ ਕੇ ਗੁਣ ਗਾਉ ॥ ੧ ॥ ਰਹਾਉ ॥ ਹਰਿ ਸਿਮਰਤ ਕਿਛੁ ਚਾਖੁ ਨ ਜੋਹੈ ॥ ਹਰਿ ਸਿਮਰਤ ਦੈਤ ਦੇਉ ਨ ਪੋਹੈ ॥ ਹਰਿ ਸਿਮਰਤ ਮੋਹੁ ਮਾਨੁ ਨ ਬਧੈ ॥ ਹਰਿ ਸਿਮਰਤ ਗਰਭ ਜੋਨਿ ਨ ਰੁਧੈ ॥ ੨ ॥ ਹਰਿ ਸਿਮਰਨ ਕੀ ਸਗਲੀ ਬੇਲਾ ॥ ਹਰਿ ਸਿਮਰਨੁ ਬਹੁ ਮਾਹਿ ਇਕੇਲਾ ॥ ਜਾਤਿ ਅਜਾਤਿ ਜਪੈ ਜਨੁ ਕੋਇ ॥ ਜੋ ਜਾਪੈ ਤਿਸ ਕੀ ਗਤਿ ਹੋਇ ॥ ੩ ॥ ਹਰਿ ਕਾ ਨਾਮੁ ਜਪੀਐ ਸਾਧਸੰਗਿ ॥ ਹਰਿ ਕੇ ਨਾਮ ਕਾ ਪੂਰਨ ਰੰਗੁ ॥ ਨਾਨਕ ਕਉ ਪ੍ਰਭ ਕਿਰਪਾ ਧਾਰਿ ॥ ਸਾਸਿ ਸਾਸਿ ਹਰਿ ਦੇਹੁ ਚਿਤਾਰਿ ॥ ੪ ॥

## *ਮਹਾਤਮ*

*ਇਸ ਸ਼ਬਦ ਦਾ ਪਾਠ ਹਰ ਬੁਧਵਾਰ ਨੂੰ ਚਾਲੀ ਵਾਰ ਕੀਤਾ ਜਾਵੇ ਤਾਂ ਸਾਰੇ ਬਿਘਨ ਘਟ ਜਾਂਦੇ ਹਨ। ਆਪਣੇ ਆਪ ਹੀ ਸਭ ਰਫਾ ਦਫਾ ਹੋ ਜਾਂਦੇ ਹਨ।*

### *ਸ਼ਬਦ ਨੰ: ੧੯੬*

### *ਮਾਰੂ ਮਹਲਾ ੫ ॥* *(ਪੰਨਾ ੯੯੯)*

ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥ ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ ॥ ੧ ॥ ਮੇਰੇ ਠਾਕੁਰ ਕੇਤੇ ਅਗਨਤ ਉਧਾਰੇ ॥ ਮੋਹਿ ਦੀਨ ਅਲਪ ਮਤਿ ਨਿਰਗੁਣ ਪਰਿਓ ਸਰਣਿ ਦੁਆਰੇ ॥ ੧ ॥ ਰਹਾਉ ॥ ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ ॥ ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੈ ॥ ੨ ॥ ਕੀਨੀ ਰਖਿਆ ਭਗਤ ਪ੍ਰਹਿਲਾਦੈ ਹਰਨਾਖਸ ਨਖਹਿ ਬਿਦਾਰੇ ॥ ਬਿਦਰੁ ਦਾਸੀ ਸੁਤੁ ਭਇਓ ਪੁਨੀਤਾ ਸਗਲੇ ਕੁਲ ਉਜਾਰੇ ॥ ੩ ॥ ਕਵਨ ਪਰਾਧ ਬਤਾਵਉ ਅਪੁਨੇ ਮਿਥਿਆ ਮੋਹ ਮਗਨਾਰੇ ॥ ਆਇਓ ਸਾਮ ਨਾਨਕ ਓਟ ਹਰਿ ਕੀ ਲੀਜੈ ਭੁਜਾ ਪਸਾਰੇ ॥ ੪ ॥ ੨ ॥

## ਮਹਾਤਮ

*ਇਸ ਸ਼ਬਦ ਨੂੰ ਹਰ ਸੋਮਵਾਰ ਨੂੰ ਚਾਲੀ ਵਾਰ ਜਪਿਆ ਜਾਵੇ ਤਾਂ ਹਰ ਪ੍ਰਕਾਰ ਦੀ ਰਖਿਆ ਹੁੰਦੀ ਹੈ, ਸਦਾ ਹੀ ਸੁਖ ਸ਼ਾਂਤੀ ਦਾ ਵਾਤਾਵਰਣ ਬਣਿਆ ਰਹਿੰਦਾ ਹੈ।*

### ਸ਼ਬਦ ਨੰ: ੧੯੭

### ਰਾਮਕਲੀ ਮਹਲਾ ੪ ॥ (ਪੰਨਾ ੮੮੦)

**ਰਾਮ ਜਨਾ ਮਿਲਿ ਭਇਆ ਅਨੰਦਾ ਹਰਿ ਨੀਕੀ ਕਥਾ ਸੁਨਾਇ ॥ ਦੁਰਮਤਿ ਮੈਲੁ ਗਈ ਸਭ ਨੀਕਲਿ ਸਤਸੰਗਤਿ ਮਿਲਿ ਬੁਧਿ ਪਾਇ ॥ ੧ ॥ ਰਾਮ ਜਨ ਗੁਰਮਤਿ ਰਾਮੁ ਬੋਲਾਇ ॥ ਜੋ ਜੋ ਸੁਣੈ ਕਹੈ ਸੋ ਮੁਕਤਾ ਰਾਮ ਜਪਤ ਸੋਹਾਇ ॥ ੧ ॥ ਰਹਾਉ ॥ ਜੇ ਵਡ ਭਾਗ ਹੋਵਹਿ ਮੁਖਿ ਮਸਤਕਿ ਹਰਿ ਰਾਮ ਜਨਾ ਭੇਟਾਇ ॥ ਦਰਸਨੁ ਸੰਤ ਦੇਹੁ ਕਰਿ ਕਿਰਪਾ ਸਭੁ ਦਾਲਦੁ ਦੁਖੁ ਲਹਿ ਜਾਇ ॥ ੨ ॥ ਹਰਿ ਕੇ ਲੋਗ ਰਾਮ ਜਨ ਨੀਕੇ ਭਾਗਹੀਣ ਨ ਸੁਖਾਇ ॥ ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ ॥ ੩ ॥ ਧ੍ਰਿਗੁ ਧ੍ਰਿਗੁ ਨਰ ਨਿੰਦਕ ਜਿਨ ਜਨ ਨਹੀ ਭਾਏ ਹਰਿ ਕੇ ਸਖਾ ਸਖਾਇ ॥ ਸੇ ਹਰਿ ਕੇ ਚੋਰ ਵੇਮੁਖ ਮੁਖ ਕਾਲੇ ਜਿਨ ਗੁਰ ਕੀ ਪੈਜ ਨ ਭਾਇ ॥ ੪ ॥ ਦਇਆ ਦਇਆ ਕਰਿ ਰਾਖਹੁ ਹਰਿ ਜੀਉ ਹਮ ਦੀਨ ਤੇਰੀ ਸਰਣਾਇ ॥ ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ ਜਨ ਨਾਨਕ ਬਖਸਿ ਮਿਲਾਇ ॥ ੫ ॥ ੨ ॥**

## ਮਹਾਤਮ

*ਇਸ ਸ਼ਬਦ ਦਾ ਪਾਠ ਇਕ ਸੌ ਇਕ ਵਾਰ ਸ਼ੁਕਰਵਾਰ ਜਪਣ ਕਰਕੇ ਸਰਬ ਪ੍ਰਕਾਰ ਦੀ ਰਖਿਆ ਹੁੰਦੀ ਹੈ।*

ਸ਼ਬਦ ਨੰ: ੧੯੮

ਰਾਮਕਲੀ ਮਹਲਾ ੫ ਛੰਤ ॥ ਸਲੋਕੁ ॥ (ਪੰਨਾ ੯੨੬)

ਚਰਨ ਕਮਲ ਸਰਣਾਗਤੀ ਅਨਦ ਮੰਗਲ ਗੁਣ ਗਾਮ ॥ ਨਾਨਕ ਪ੍ਰਭੁ ਆਰਾਧੀਐ ਬਿਪਤਿ ਨਿਵਾਰਣ ਰਾਮ ॥ ੧ ॥ ਛੰਤੁ ॥ ਪ੍ਰਭ ਬਿਪਤਿ ਨਿਵਾਰਣੋ ਤਿਸੁ ਬਿਨੁ ਅਵਰੁ ਨ ਕੋਇ ਜੀਉ ॥ ਸਦਾ ਸਦਾ ਹਰਿ ਸਿਮਰੀਐ ਜਲਿ ਥਲਿ ਮਹੀਅਲਿ ਸੋਇ ਜੀਉ ॥ ਜਲਿ ਥਲਿ ਮਹੀਅਲਿ ਪੂਰਿ ਰਹਿਆ ਇਕ ਨਿਮਖ ਮਨਹੁ ਨ ਵੀਸਰੈ ॥ ਗੁਰ ਚਰਨ ਲਾਗੇ ਦਿਨ ਸਭਾਗੇ ਸਰਬ ਗੁਣ ਜਗਦੀਸਰੈ ॥ ਕਰਿ ਸੇਵ ਸੇਵਕ ਦਿਨਸੁ ਰੈਣੀ ਤਿਸੁ ਭਾਵੈ ਸੋ ਹੋਇ ਜੀਉ ॥ ਬਲਿ ਜਾਇ ਨਾਨਕੁ ਸੁਖਹ ਦਾਤੇ ਪਰਗਾਸੁ ਮਨਿ ਤਨਿ ਹੋਇ ਜੀਉ ॥ ੧ ॥ ਸਲੋਕੁ ॥ ਹਰਿ ਸਿਮਰਤ ਮਨੁ ਤਨੁ ਸੁਖੀ ਬਿਨਸੀ ਦੁਤੀਆ ਸੋਚ ॥ ਨਾਨਕ ਟੇਕ ਗੁੋਪਾਲ ਕੀ ਗੋਵਿੰਦ ਸੰਕਟ ਮੋਚ ॥ ੧ ॥ ਛੰਤੁ ॥ ਭੈ ਸੰਕਟ ਕਾਟੇ ਨਾਰਾਇਣ ਦਇਆਲ ਜੀਉ ॥ ਹਰਿ ਗੁਣ ਅਨੰਦ ਗਾਏ ਪ੍ਰਭ ਦੀਨਾ ਨਾਥ ਪ੍ਰਤਿਪਾਲ ਜੀਉ ॥ ਪ੍ਰਤਿਪਾਲ ਅਚੁਤ ਪੁਰਖੁ ਏਕੋ ਤਿਸਹਿ ਸਿਉ ਰੰਗੁ ਲਾਗਾ ॥ ਕਰ ਚਰਨ ਮਸਤਕੁ ਮੇਲਿ ਲੀਨੇ ਸਦਾ ਅਨਦਿਨੁ ਜਾਗਾ ॥ ਜੀਉ ਪਿੰਡੁ ਗ੍ਰਿਹੁ ਥਾਨੁ ਤਿਸ ਕਾ ਤਨੁ ਜੋਬਨੁ ਧਨੁ ਮਾਲੁ ਜੀਉ ॥ ਸਦਾ ਸਦਾ ਬਲਿ ਜਾਇ ਨਾਨਕੁ ਸਰਬ ਜੀਆ ਪ੍ਰਤਿਪਾਲ ਜੀਉ ॥ ੨ ॥ ਸਲੋਕੁ ॥ ਰਸਨਾ ਉਚਰੈ ਹਰਿ ਹਰੇ ਗੁਣ ਗੋਵਿੰਦ ਵਖਿਆਨ ॥ ਨਾਨਕ ਪਕੜੀ ਟੇਕ ਏਕ ਪਰਮੇਸਰੁ ਰਖੈ ਨਿਦਾਨ ॥ ੧ ॥ ਛੰਤੁ ॥ ਸੋ ਸੁਆਮੀ ਪ੍ਰਭੁ ਰਖਕੋ ਅੰਚਲਿ ਤਾ ਕੈ ਲਾਗੁ ਜੀਉ ॥ ਭਜੁ ਸਾਧੂ ਸੰਗਿ ਦਇਆਲ ਦੇਵ ਮਨ ਕੀ ਮਤਿ ਤਿਆਗੁ ਜੀਉ ॥ ਇਕ ਓਟਿ ਕੀਜੈ ਜੀਉ ਦੀਜੈ ਆਸ ਇਕ ਧਰਣੀਧਰੈ ॥ ਸਾਧਸੰਗੇ ਹਰਿ ਨਾਮ ਰੰਗੇ ਸੰਸਾਰੁ ਸਾਗਰੁ ਸਭੁ ਤਰੈ ॥ ਜਨਮ ਮਰਣ ਬਿਕਾਰ ਛੂਟੇ ਫਿਰਿ ਨ ਲਾਗੈ ਦਾਗੁ ਜੀਉ ॥ ਬਲਿ

ਜਾਇ ਨਾਨਕੁ ਪੁਰਖ ਪੂਰਨ ਥਿਰੁ ਜਾ ਕਾ ਸੋਹਾਗੁ ਜੀਉ॥ ੩॥ ਸਲੋਕੁ॥ ਧਰਮ ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ॥ ਸਗਲ ਮਨੋਰਥ ਪੂਰਿਆ ਨਾਨਕ ਲਿਖਿਆ ਮਾਥ॥ ੧॥ ਛੰਤੁ॥ ਸਗਲ ਇਛ ਮੇਰੀ ਪੁੰਨੀਆ ਮਿਲਿਆ ਨਿਰੰਜਨ ਰਾਇ ਜੀਉ॥ ਅਨਦੁ ਭਇਆ ਵਡਭਾਗੀਹੋ ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ॥ ਗ੍ਰਿਹਿ ਲਾਲ ਆਏ ਪੁਰਬਿ ਕਮਾਏ ਤਾ ਕੀ ਉਪਮਾ ਕਿਆ ਗਣਾ॥ ਬੇਅੰਤ ਪੂਰਨ ਸੁਖ ਸਹਜ ਦਾਤਾ ਕਵਨ ਰਸਨਾ ਗੁਣ ਭਣਾ॥ ਆਪੇ ਮਿਲਾਏ ਗਹਿ ਕੰਠਿ ਲਾਏ ਤਿਸੁ ਬਿਨਾ ਨਹੀ ਜਾਇ ਜੀਉ॥ ਬਲਿ ਜਾਇ ਨਾਨਕੁ ਸਦਾ ਕਰਤੇ ਸਭ ਮਹਿ ਰਹਿਆ ਸਮਾਇ ਜੀਉ॥ ੪॥ ੪॥

## *ਮਹਾਤਮ*

*ਇਸ ਸ਼ਬਦ ਦਾ ਪਾਠ ਵੀਰਵਾਰ ਆਰੰਭ ਕਰਕੇ ੪੦ ਦਿਨਾਂ ਵਿਚ ਦੋ ਹਜ਼ਾਰ ਕੀਤਾ ਜਾਵੇ ਤਾਂ ਹਰ ਪ੍ਰਕਾਰ ਦੀ ਬਿਪਤਾ ਟਲ ਜਾਂਦੀ ਹੈ ਅਤੇ ਸੁਖ ਸ਼ਾਂਤੀ ਵਰਤ ਜਾਂਦੀ ਹੈ।*

*ਸ਼ਬਦ ਨੰ: ੧੯੯*

## ਭੈਰਉ ਕਬੀਰ ਜੀ॥ *(ਪੰਨਾ ੧੧੬੧)*

ਕਿਉ ਲੀਜੈ ਗਢੁ ਬੰਕਾ ਭਾਈ॥ ਦੋਵਰ ਕੋਟ ਅਰੁ ਤੇਵਰ ਖਾਈ॥ ੧॥ ਰਹਾਉ॥ ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ॥ ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥ ੧॥ ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ॥ ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ॥ ੨॥ ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ॥ ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ॥ ੩॥ ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ

ਚਲਾਇਆ॥ ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥ ੪॥ ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ॥ ਸਾਧਸੰਗਤਿ ਅਰੁ ਗੁਰ ਕੀ ਕਿਰਪਾ ਤੇ ਪਕਰਿਓ ਗਢ ਕੋ ਰਾਜਾ॥ ੫॥ ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ॥ ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ॥ ੬॥ ੯॥ ੧੭॥

## ਮਹਾਤਮ

*ਇਸ ਸ਼ਬਦ ਨੂੰ ੪੦ ਦਿਨਾਂ ਵਿਚ ਵੀਹ ਹਜ਼ਾਰ ਜਾਪ ਕਰਣ ਕਰਕੇ ਗੜ੍ਹ ਕੋਟ ਅਰਥਾਤ ਔਖੇ ਤੋਂ ਔਖਾ ਕੰਮ ਵੀ ਫਤਹਿ ਹੋ ਜਾਂਦਾ ਹੈ। ਪਾਠ ਵੀਰਵਾਰ ਆਰੰਭ ਕਰਨਾ ਅਤੇ ਪਹਿਰ ਰਾਤ ਰਹਿੰਦੀ ਜਾਂ ਪਹਿਰ ਰਾਤ ਗਈ ਪਾਠ ਕਰਨ ਦਾ ਸਮਾਂ ਨੀਯਤ ਕਰਨਾ।*

### ਸ਼ਬਦ ਨੰ: ੨੦੦

### ਸਾਰਗ ਮਹਲਾ ੫॥ (ਪੰਨਾ ੧੨੧੮)

ਠਾਕੁਰ ਤੁਮ੍ ਸਰਣਾਈ ਆਇਆ॥ ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ॥ ੧॥ ਰਹਾਉ॥ ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ॥ ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ॥ ੧॥ ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ॥ ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ॥ ੨॥ ੫੧॥ ੭੪॥

## ਮਹਾਤਮ

*ਇਸ ਸ਼ਬਦ ਨੂੰ ਹਮੇਸ਼ਾਂ ਐਤਵਾਰ ੨੧ ਵਾਰ ਜਪ ਕਰਨ ਨਾਲ ਹਰ ਪ੍ਰਕਾਰ ਦੀ ਰਖਿਆ ਹੁੰਦੀ ਹੈ। ਪਾਠ ਅੰਮ੍ਰਿਤ ਵੇਲੇ ਕਰਨਾ।*

ਸ਼ਬਦ ਨੰ: ੨੦੧

## ਸਲੋਕ ਮਹਲਾ ੫ ॥ (ਪੰਨਾ ੧੪੨੪)

ੴ ਸਤਿਗੁਰ ਪ੍ਰਸਾਦਿ॥ ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ॥ ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ॥ ੧ ॥ ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ॥ ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ॥ ੨ ॥

## ਮਹਾਤਮ

*ਇਸ ਸਲੋਕ ਨੂੰ ਸੋਮਵਾਰ ਹਮੇਸ਼ਾਂ ੧੨੯ ਵਾਰ ਜਪਣਾ। ਔਖੇ ਵੇਲੇ ਸੁਖ ਵਰਤੇਗੀ। ਪਾਠ ਅੰਮ੍ਰਿਤ ਵੇਲੇ ਕਰਨਾ ਚਾਹੀਏ।*

॥ ਇਤਿ ॥

